ਸੀ ਕਿ ਮਿਸਟਰ ਟੇਲਰ ਦੁਆਰਾ ਭੇਜੀ ਸੂਚਨਾ ਹਾਲੇ (ਸਤਿਗੁਰੂ) ਰਾਮ ਸਿੰਘ ਨੂੰ ਗ੍ਰਿਫਤਾਰ ਕਰਨ ਲਈ ਮੁਨਾਸਬ ਆਧਾਰ ਪ੍ਰਦਾਨ ਨਹੀਂ ਕਰਦੀ। ਹਿੰਦੁਸਤਾਨ ਸਰਕਾਰ ਨੇ ਵੀ ਪੰਜਾਬ ਸਰਕਾਰ ਦੀ ਰਾਇ ਨਾਲ ਸੰਮਤੀ ਪ੍ਰਗਟਾਈ, ਇਸ ਲਈ ਇਸ ਦਿਸ਼ਾ ਵਿਚ ਕੋਈ ਕਾਰਵਾਈ ਨਾ ਹੋਈ।

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਪਣੀ ਨਜ਼ਰਬੰਦੀ ਵਿਰੁੱਧ ਸਖਤ ਰੁਖ ਅਪਨਾਉਣ ਕਾਰਨ ਅੰਗਰੇਜ਼ ਹਾਕਮ ਦੀ ਮਜ਼ਬੂਰ ਹੋ ਕੇ ਦਿੱਤੀ ਆਗਿਆ ਨਾਲ ਸਤਿਗੁਰੂ ਰਾਮ ਸਿੰਘ ਨੇ 1867 ਈਸਵੀ ਦੌਰਾਨ ਨਾਮਧਾਰੀ ਸੰਗਤ ਨੂੰ ਨਾਲ ਲੈ ਕੇ ਪਹਿਲਾਂ ਮਾਰਚ ਦੇ ਮਹੀਨੇ ਸ਼੍ਰੀ ਅਨੰਦਪੁਰ ਸਾਹਿਬ ਸਾਹਿਬ ਵਿਖੇ ਹੋਲੇ ਮਹਲੇ ਦਾ ਉਤਸਵ ਮਨਾਇਆ ਅਤੇ ਫਿਰ ਅਕਤੂਬਰ ਦੇ ਮਹੀਨੇ ਅੰਮ੍ਰਿਤਸਰ ਵਿਖੇ ਦੀਵਾਲੀ। ਇਸ ਪਿੱਛੋਂ ਸਰਕਾਰ ਨੇ ਉਹਨਾਂ ਦੇ ਭਰਮਣ ਉੱਤੇ ਲਾਈ ਰੋਕ ਉਠਾ ਲਈ। ਪਰਚਾਰ ਦੌਰੇ ਉੱਤੇ ਲੱਗੀ ਬੰਦਸ਼ ਖਤਮ ਹੋ ਜਾਣ ਪਿੱਛੋਂ ਜਿਥੇ ਉਹਨਾਂ ਇਕ ਪਾਸੇ ਮੁੜ ਸਾਰੇ ਪੰਜਾਬ ਦਾ ਦੌਰਾ ਕੀਤਾ ਉੱਥੇ ਕਸ਼ਮੀਰ ਦੇ ਮਹਾਰਾਜੇ ਅਤੇ ਨਿਪਾਲ ਨਰੇਸ਼ ਨਾਲ ਤਾਲ ਮੇਲ ਕਰਕੇ ਆਪਣੇ ਪੈਰੋਕਾਰਾਂ ਨੂੰ ਫੌਜੀ ਸਿਖਲਾਈ ਦੇਣ ਦਾ ਉਪਬੰਦ ਵੀ ਕੀਤਾ। ਨਿਸਚੇ ਹੀ ਉਹ ਆਪਣੇ ਸਿੱਖਾਂ ਨੂੰ ਐਸੇ ਢੁੱਕਵੇਂ ਅਵਸਰ ਲਈ ਤਿਆਰ ਕਰ ਰਹੇ ਸਨ ਜਦੋਂ ਉਹ ਵਾਰ ਕਰਨ ਤਾਂ ਇਹ ਅਜਾਈਂ ਨਾ ਜਾਵੇ। ਓਧਰ ਅੰਗਰੇਜ਼ ਸਰਕਾਰ ਵੀ ਉਹਨਾਂ ਦੀ ਹਰ ਗਤੀਵਿਧੀ ਉਪਰ ਨਜ਼ਰ ਰੱਖ ਰਹੀ ਸੀ ਅਤੇ ਅੰਗਰੇਜ਼ ਅਧਿਕਾਰੀ ਇੱਛਿਤ ਕਾਰਵਾਈ ਕਰਨ ਲਈ ਮੁਨਾਸਬ ਆਧਾਰ ਲੱਭਣ ਵਿਚ ਲੱਗੇ ਹੋਏ ਸਨ। ਜਦੋਂ ਅੰਮ੍ਰਿਤਸਰ ਅਤੇ ਰਾਇਕੋਟ ਦੇ ਬੁੱਚੜਾਂ ਨੂੰ ਸੋਧਣ ਦੀ ਕਾਰਵਾਈ ਹੋਈ, ਤਾਂ ਅਧਿਕਾਰੀਆਂ ਨੇ ਇਸ ਨੂੰ ਗਨੀਮਤ ਮੌਕਾ ਸਮਝਿਆ। ਇਹਨੀਂ ਦਿਨੀਂ ਮਿਸਟਰ ਜੇ. ਡਬਲਿਊ. ਮੈਕਨਬ ਅੰਬਾਲਾ ਦੇ ਕਮਿਸ਼ਨਰ ਵੱਜੋਂ ਤਾਇਨਾਤ ਸੀ। ਉਸਨੇ ਕੂਕਿਆਂ ਦੀਆਂ ਸਰਗਰਮੀਆਂ ਬਾਰੇ ਇਕ ਵਿਸਤ੍ਰਿਤ ਰੀਪੋਰਟ ਮਿਤੀ 4 ਨਵੰਬਰ, 1871 ਨੂੰ ਪੰਜਾਬ ਸਰਕਾਰ ਵੱਲ ਭੇਜੀ। ਉਸਨੇ ਆਪਣੀ ਰੀਪੋਰਟ ਵਿੱਚ ਲਿਖਿਆ, "ਪੂਰਵਲੇ ਕਾਗ਼ਜ਼ਾਤ ਵਿਚ ਮੈਂ ਦੇਖਦਾ ਹਾਂ ਕਿ ਰਾਮ ਸਿੰਘ ਨੂੰ ਸੰਤ ਪੁਰਖ ਗੁਰੂ ਨਾਨਕ ਦੇ ਵਾਰਸ ਜਾਂ ਅਵਤਾਰ ਦੇ ਰੂਪ ਵਿਚ ਦੇਖਿਆ ਗਿਆ ਸੀ। ਹੁਣ ਉਹ ਸੂਰਬੀਰ (ਗੁਰੁ) ਗੋਬਿੰਦ (ਸਿੰਘ) ਦਾ ਪ੍ਰਤੀਨਿਧ ਹੈ।" ਉਸ ਨੇ ਸਰਕਾਰ ਨੂੰ ਸੂਚਿਤ ਕੀਤਾ ਕਿ ਪਿਛਲੀਆਂ ਰੀਪੋਰਟਾਂ ਭੇਜਣ ਸਮੇਂ ਸਰਦਾਰਾਂ ਵਿਚੋਂ ਮੰਗਲ ਸਿੰਘ ਬਿਸ਼ਨਪੁਰਾ ਤੋਂ ਬਿਨਾਂ ਕੋਈ ਵੀ ਹੋਰ ਸਰਦਾਰ ਇਸ ਲਹਿਰ ਨਾਲ ਨਹੀਂ ਸੀ ਜੁੜਿਆ ਹੋਇਆ। ਹੁਣ ਰੁਤਬੇ ਵਾਲੇ ਅਨੇਕ ਵਿਅਕਤੀ ਇਸ ਫਿਰਕੇ ਵਿਚ ਸ਼ਾਮਲ ਹੋ ਰਹੇ ਹਨ।" ਉਸਨੇ ਇਸ ਸੂਚੀ ਵਿਚ ਖਮਾਣੋਂ ਵਾਲੇ ਸਰਦਾਰ, ਗੁਰਦਿੱਤ ਸਿੰਘ ਨਾਈਵਾਲਾ, ਬੀਰ ਸਿੰਘ ਦਿਆਲ ਗੜ੍ਹ, ਮੁਸਤਫਾਬਾਦ ਦੇ ਗੁਰਸਰਨ ਸਿੰਘ ਅਤੇ ਉਸ ਦੇ ਤਿੰਨ ਭਤੀਜੇ,

ਹੀਰਾ ਸਿੰਘ ਸਢੌਰਾ, ਕਲਸੀਆਂ ਦੇ ਜੈਮਲ ਸਿੰਘ ਅਤੇ ਦਲੀਪ ਸਿੰਘ ਆਦਿ ਦੇ ਨਾਉਂ ਸ਼ਾਮਲ ਕੀਤੇ। ਉਸਨੇ 15 ਜੂਨ 1871 ਨੂੰ ਅੰਮ੍ਰਿਤਸਰ ਅਤੇ ਇਸ ਤੋਂ ਠੀਕ ਇਕ ਮਹੀਨਾ ਪਿੱਛੋਂ ਰਾਇਕੋਟ ਵਿਚ ਹੋਏ ਬੁੱਚੜਾਂ ਦੇ ਕਤਲਾਂ ਲਈ ਸਤਿਗੁਰੂ ਰਾਮ ਸਿੰਘ ਨੂੰ ਜ਼ਿੰਮੇਵਾਰ ਦੱਸਦਿਆਂ ਉਹਨਾਂ ਵਿਰੁੱਧ ਬਣ ਸਕਦੇ ਰਾਜਨੀਤਿਕ ਮੁਕੱਦਮੇ ਦੀ ਰੂਪ ਰੇਖਾ ਅੰਕਿਤ ਕਰਨ ਉਪਰੰਤ ਸਿਫਾਰਿਸ਼ ਕੀਤੀ ਕਿ "ਦੇਸ ਦੀ ਅੰਦਰੂਨੀ ਸੁਰੱਖਿਆ ਅਤੇ ਸ਼ਾਂਤੀ ਲਈ (ਸਤਿਗੁਰੂ) ਰਾਮ ਸਿੰਘ ਨੂੰ ਕਿਸੇ ਐਸੀ ਥਾਂ ਭੇਜ ਦਿੱਤਾ ਜਾਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ ਜਿੱਥੇ ਜਾ ਕੇ ਉਸ ਦੇ ਸ਼ਰਧਾਲੂ ਉਸ ਨੂੰ ਨਾ ਮਿਲ ਸਕਣ ਅਤੇ ਉਸ ਦੇ ਸੂਬਿਆਂ ਨੂੰ ਘਰ-ਬੰਦ ਕਰਕੇ ਮੀਟਿੰਗਾਂ ਕਰਨ ਤੋਂ ਰੋਕ ਦਿੱਤਾ ਜਾਵੇ"। ਉਸਨੇ ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਘਟਨਾਵਾਂ ਨਾਲ ਸੰਬੰਧਿਤ ਮੁਕੱਦਮਿਆਂ ਵਿਚ ਹੋਈਆਂ ਗਵਾਹੀਆਂ ਦੇ ਹਵਾਲੇ ਦਿੰਦਿਆਂ ਲਿਖਿਆ, "ਮੇਰੀ ਇਹ ਜ਼ੋਰਦਾਰ ਰਾਇ ਹੈ ਕਿ ਬਿਨਾਂ ਕੋਈ ਖਤਰਾ ਸਹੇੜਿਆਂ (ਸਤਿਗੁਰੂ) ਰਾਮ ਸਿੰਘ ਬਾਰੇ ਜੋ ਕਾਰਵਾਈ ਕੀਤੀ ਜਾ ਸਕਦੀ ਹੈ ਉਹ ਉਸ ਨੂੰ ਉਮਰ ਭਰ ਲਈ ਅੰਡੇਮਾਨ ਭੇਜ ਦੇਣਾ ਹੈ"। ਉਸ ਦਾ ਮਤ ਸੀ ਕਿ ਜੇਕਰ ਕਚਹਿਰੀ ਵਿੱਚ ਮੁਕੱਦਮਾ ਸਫਲ ਨਾ ਵੀ ਹੋਵੇ ਤਾਂ ਵੀ ਫੈਸਲਾ ਬਾਇੱਜ਼ਤ ਬਰੀ ਕਰਨ ਦਾ ਨਹੀਂ ਹੋ ਸਕਦਾ, "ਕਸੂਰ ਸਾਬਤ ਨਹੀਂ ਹੋਇਆ" ਹੋਵੇਗਾ ਤਾਂ ਮੈਂ ਇਸ ਸੂਰਤ ਵਿੱਚ 1818 ਈਸਵੀ ਦੇ ਐਕਟ ਅਧੀਨ ਕਾਰਵਾਈ ਕਰਾਂਗਾ। "ਉਸ ਨੇ ਇਹ ਵੀ ਸੁਝਾਅ ਦਿੱਤਾ ਕਿ ਜੇਕਰ ਹਿੰਦ ਸਰਕਾਰ ਸਿੱਧਾ ਇਸ ਐਕਟ ਅਧੀਨ ਕਾਰਵਾਈ ਕਰਨ ਨੂੰ ਤਰਜੀਹ ਦਿੰਦੀ ਹੈ ਤਾਂ ਉਸ ਨੂੰ ਤੁਰੰਤ ਕਾਰਵਾਈ ਕਰ ਦੇਣੀ ਚਾਹੀਦੀ ਹੈ।"

ਇਹਨੀਂ ਦਿਨੀਂ ਪੰਜਾਬ ਪੁਲਸ ਦੇ ਡਿਪਟੀ ਇੰਸਪੈਕਟਰ ਜਨਰਲ ਲੈਫਟੀਨੈਂਟ ਜਨਰਲ ਜੀ. ਮੈਕ ਐਂਡਰੀਊ ਨੇ ਵੀ ਆਪਣੇ ਤੌਰ ਉੱਤੇ ਸਤਿਗੁਰੂ ਰਾਮ ਸਿੰਘ ਦੀਆਂ ਸਰਗਰਮੀਆਂ ਬਾਰੇ ਪੜਤਾਲ ਕੀਤੀ। ਮਿਤੀ 20 ਨਵੰਬਰ, 1871 ਨੂੰ ਪੰਜਾਬ ਸਰਕਾਰ ਵੱਲ ਭੇਜੀ ਆਪਣੀ ਰੀਪੋਰਟ ਵਿੱਚ ਉਸਨੇ ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਘਟਨਾਵਾਂ ਦਾ ਹਵਾਲਾ ਦੇ ਕੇ ਲਿਖਿਆ ਕਿ "ਮੈਨੂੰ ਇਹ ਅਜਿਹਾ ਮਾਮਲਾ ਦਿਖਾਈ ਦਿੰਦਾ ਹੈ ਜਿਸ ਵਿਚ ਸਰਕਾਰ ਲਈ ਆਮ ਨੀਤੀ ਅਤੇ ਵਧੀਆ ਪ੍ਰਬੰਧ ਲਈ ਲੋੜੀਂਦੀ ਵਿਸਤ੍ਰਿਤ ਕਾਨੂੰਨੀ ਕਾਰਵਾਈ ਛੱਡ ਕੇ (ਸਤਿਗੁਰੂ) ਰਾਮ ਸਿੰਘ ਨੂੰ ਮੁਲਕ ਤੋਂ ਬਾਹਰ ਭੇਜਣ ਦੀ ਕਾਰਵਾਈ ਕਰ ਲੈਣੀ ਉਚਿੱਤ ਹੋਵੇਗੀ।"

### ਸਤਿਗੁਰੂ ਜੀ ਅਤੇ ਦਸ ਮੁਖੀ ਸੂਬਿਆਂ ਦੀ ਗ੍ਰਿਫਤਾਰੀ

ਸਰਕਾਰ ਹਾਲੇ ਇਹਨਾਂ ਅਧਿਕਾਰੀਆਂ ਦੀਆਂ ਰੀਪੋਰਟਾਂ ਦਾ ਅਧਿਐਨ

ਕਰ ਹੀ ਰਹੀ ਸੀ ਕਿ ਮਲੇਰਕੋਟਲੇ ਦੀ ਘਟਨਾ ਵਾਪਰ ਗਈ।ਕੂਕਿਆਂ ਦੇ ਇਕ ਜਥੇ ਨੇ ਲਹਿਣਾ ਸਿੰਘ ਅਤੇ ਹੀਰਾ ਸਿੰਘ ਦੀ ਅਗਵਾਈ ਵਿੱਚ 15 ਜਨਵਰੀ, 1872 ਦੀ ਸਵੇਰ ਮਲੇਰਕੋਟਲੇ ਉੱਤੇ ਹਮਲਾ ਕੀਤਾ।ਘਮਸਾਨ ਦੇ ਯੁੱਧ ਵਿਚ ਦੋਵਾਂ ਧਿਰਾਂ ਦੇ ਸੱਤ ਸੱਤ ਆਦਮੀ ਮਾਰੇ ਗਏ, ਇਕ ਜ਼ਖਮੀ ਕੂਕਾ ਬਾਅਦ ਵਿਚ ਚੱਲ ਵਸਿਆ।ਪਿੱਛੋਂ ਜਥਾ ਪਿੰਡ ਰੜ੍ਹ ਵੱਲ ਚਲਾ ਗਿਆ ਜਿੱਥੇ ਰਿਆਸਤ ਪਟਿਆਲਾ ਦੀ ਪੁਲਸ ਟੁਕੜੀ ਨੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਵਾਪਸ ਮਲੇਰਕੋਟਲੇ ਲੈ ਆਂਦਾ।17 ਜਨਵਰੀ ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਹੁਕਮ ਨਾਲ 49 ਕੂਕਿਆਂ ਨੂੰ ਮਲੇਰਕੋਟਲੇ ਦੇ ਇਕ ਮੈਦਾਨ ਵਿਚ ਤੋਪਾਂ ਦੇ ਗੋਲੇ ਮਾਰ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ।ਇਕ ਬਾਲਕ ਕੂਕੇ ਨੂੰ ਉਸ ਦੇ ਅਥਾਹ ਜੋਸ਼ ਕਾਰਨ ਤਲਵਾਰ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ।18 ਜਨਵਰੀ ਨੂੰ ਬਾਕੀ ਬਚੇ 18 ਕੂਕੇ ਤੋਪਾਂ ਨਾਲ ਉਡਾਏ ਗਏ।ਇਉਂ ਸਥਿਤੀ ਉੱਤੇ ਤਾਂ ਕਾਬੂ ਪਾ ਹੀ ਲਿਆ ਗਿਆ, ਨਾਲ ਦੀ ਨਾਲ ਪੰਜਾਬ ਸਰਕਾਰ ਨੇ ਇਸ ਨੂੰ ਸਤਿਗੁਰੂ ਰਾਮ ਸਿੰਘ ਵਿਰੁੱਧ ਕਾਰਵਾਈ ਕਰਨ ਦਾ ਢੁਕਵਾਂ ਅਵਸਰ ਵੀ ਬਣਾ ਲਿਆ।

ਇਹਨੀਂ ਦਿਨੀਂ ਪੰਜਾਬ ਦਾ ਲ਼ੈਫਟੀਨੈਂਟ ਗਵਰਨਰ ਦੌਰੇ ਉੱਤੇ ਸੀ ਅਤੇ ਪੰਜਾਬ ਸਰਕਾਰ ਦੇ ਸਕੱਤਰ ਮਿਸਟਰ ਐੱਲ. ਐੱਚ. ਗ੍ਰਿਫਨ ਅਤੇ ਅੰਬਾਲਾ ਡਵੀਜਨ ਦੇ ਕਮਿਸ਼ਨਰ ਮਿਸਟਰ ਫੋਰਸੀਥ ਤੋਂ ਛੁੱਟ ਇੰਸਪੈਕਟਰ ਜਨਰਲ ਪੁਲਸ ਵੀ ਉਸ ਦੇ ਨਾਲ ਸੀ।ਜਦੋਂ ਮਲੌਦ ਉੱਤੇ ਹਮਲੇ ਦੀ ਖਬਰ ਮਿਲੀ ਤਾਂ ਲੈਫਟੀਨੈਂਟ ਗਵਰਨਰ ਨੇ ਆਪਣੇ ਇਹਨਾਂ ਅਧਿਕਾਰੀਆਂ ਨਾਲ ਮੀਟਿੰਗ ਕੀਤੀ ਅਤੇ ਮਿਸਟਰ ਫੋਰਸੀਥ ਨੂੰ ਤੁਰੰਤ ਲੁਧਿਆਣੇ ਪਹੁੰਚਣ ਦੀ ਹਦਾਇਤ ਕੀਤੀ।ਅਗਲੇ ਹੀ ਦਿਨ ਮਲੇਰਕੋਟਲੇ ਉੱਤੇ ਹਮਲਾ ਹੋ ਗਿਆ ਤਾਂ ਵਧੇਰੇ ਅਸਰਦਾਰ ਕਾਰਵਾਈ ਕਰਨ ਦਾ ਫੈਸਲਾ ਹੋਇਆ।ਇਸ ਬਾਤ ਚੀਤ ਤੋਂ ਕਮਿਸ਼ਨਰ ਨੇ ਇਹ ਪ੍ਰਭਾਵ ਲਿਆ ਕਿ ਉਸ ਨੂੰ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮੁਖ ਸੂਬਿਆਂ ਨੂੰ  ਗ੍ਰਿਫਤਾਰ ਕਰਨ ਲਈ ਜ਼ਬਾਨੀ ਹਦਾਇਤ ਮਿਲ ਗਈ ਹੈ ਅਤੇ ਇਸ ਸੰਬੰਧੀ ਲਿਖਤੀ ਹੁਕਮ ਪਿੱਛੋਂ ਜਾਰੀ ਹੋ ਜਾਣਗੇ।ਇਸ ਲਈ ਉਸਨੇ ਲੁਧਿਆਣੇ ਪੁੱਜਣ ਸਾਰ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮੁਖ ਸੂਬਿਆਂ ਨੂੰ ਗ੍ਰਿਫਤਾਰ ਕਰਨ ਬਾਰੇ ਕਾਰਵਾਈ-ਯੋਜਨਾ ਬਣਾ ਕੇ ਉਸ ਉੱਤੇ ਅਮਲ ਕਰਨ ਦੇ ਹੁਕਮ ਜਾਰੀ ਕੀਤੇ।ਉਸ ਨੇ ਡਿਪਟੀ ਇੰਸਪੈਕਟਰ ਜਨਰਲ ਪੁਲਸ, ਲਾਹੌਰ ਸਰਕਲ, ਲ਼ੈਫਟੀਨੈਂਟ ਕਰਨਲ ਜੇ. ਸੀ. ਪੀ. ਬੇਲੀ ਨੂੰ ਮਲੌਦ, ਜਿਥੇ ਲੁਧਿਆਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਵੱਲੋਂ ਬੁਲਾਏ ਜਾਣ ਕਾਰਨ ਸਤਿਗੁਰੂ ਰਾਮ ਸਿੰਘ ਗਏ ਹੋਏ ਸਨ, ਵੱਲ ਭੇਜਿਆ ਅਤੇ ਡਿਪਟੀ ਇੰਸਪੈਕਟਰ ਪੁਲਸ ਗੁਲਾਬ ਸਿੰਘ ਨੂੰ ਭੈਣੀ ਸਾਹਿਬ ਰਵਾਨਾ

ਕੀਤਾ।ਕਮਿਸ਼ਨਰ ਦੇ ਹੁਕਮ ਦੀ ਪਾਲਣਾ ਕਰਦਿਆਂ ਡਿਪਟੀ ਇੰਸਪੈਕਟਰ ਪੁਲਸ ਗੁਲਾਬ ਸਿੰਘ 17 ਜਨਵਰੀ, 1872 ਦੀ ਰਾਤ ਭੈਣੀ ਸਾਹਿਬ ਗਿਆ।ਸਤਿਗੁਰੂ ਰਾਮ ਸਿੰਘ ਡਿਪਟੀ ਕਮਿਸ਼ਨਰ ਨਾਲ ਮੁਲਾਕਾਤ ਕਰ ਕੇ ਵਾਪਸ ਭੈਣੀ ਸਾਹਿਬ ਆ ਚੁੱਕੇ ਸਨ।ਗੁਲਾਬ ਸਿੰਘ ਵੱਲੋਂ ਸਤਿਗੁਰੂ ਰਾਮ ਸਿੰਘ ਨੂੰ ਲੁਧਿਆਣੇ ਲੈ ਜਾਣ ਬਾਰੇ ਦੱਸੇ ਜਾਣ ਉੱਤੇ ਸਤਿਗੁਰੂ ਜੀ ਜਾਣ ਲਈ ਤਿਆਰ ਹੋ ਗਏ।ਫਲਸਰੂਪ ਪੁਲਸ ਅਧਿਕਾਰੀ ਸਤਿਗੁਰੂ ਰਾਮ ਸਿੰਘ ਦੇ ਨਾਲ ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ, ਸੇਵਕ ਨਾਨੂੰ ਸਿੰਘ ਆਦਿ ਨੂੰ ਲੈ ਕੇ 18 ਜਨਵਰੀ ਦੇ ਤੜਕੇ ਇਕ ਵਜੇ ਲੁਧਿਆਣੇ ਪਹੁੰਚ ਗਿਆ। ਲੁਧਿਆਣਾ ਪੁਲਸ ਨੇ ਸੂਬਾ ਲੱਖਾ ਸਿੰਘ ਨੂੰ ਪਹਿਲਾਂ ਹੀ ਫੜ ਕੇ ਬਠਾਇਆ ਹੋਇਆ ਸੀ। ਇਹਨਾਂ ਸਾਰਿਆਂ ਨੂੰ ਅੰਗਰੇਜ਼ ਪੁਲਸ ਅਫਸਰ ਮਿਸਟਰ ਜੈਕਸਨ ਦੀ ਅਗਵਾਈ ਹੇਠ ਗੋਰਖਾ ਗਾਰਦ ਦੀ ਨਿਗਰਾਨੀ ਵਿੱਚ ਤੜਕੇ ਚਾਰ ਵਜੇ ਦੀ ਗੱਡੀ ਅਲਾਹਾਬਾਦ ਲਈ ਰਵਾਨਾ ਕਰ ਦਿੱਤਾ ਗਿਆ।

ਓਧਰ ਕਰਨਲ ਬੇਲੀ ਨੂੰ ਮਲੌਦ ਜਾ ਕੇ ਪਤਾ ਲੱਗਾ ਕਿ ਸਤਿਗੁਰੂ ਰਾਮ ਸਿੰਘ ਡਿਪਟੀ ਕਮਿਸ਼ਨਰ ਨਾਲ ਮੁਲਾਕਾਤ ਕਰਨ ਉਪਰੰਤ ਭੈਣੀ ਸਾਹਿਬ ਪਰਤ ਗਏ ਹਨ ਤਾਂ ਉਹ 17 ਜਨਵਰੀ ਦੀ ਸ਼ਾਮ ਮਲੌਦ ਤੋਂ ਭੈਣੀ ਸਾਹਿਬ ਲਈ ਰਵਾਨਾ ਹੋਇਆ।ਉਸ ਨੇ ਰਾਤ ਸਾਹਨੇਵਾਲ ਕੱਟੀ ਅਤੇ ਸਵੇਰੇ ਵੱਡੇ ਤੜਕੇ ਜਦੋਂ ਉਹ ਭੈਣੀ ਸਾਹਿਬ ਨੂੰ ਰਵਾਨਾ ਹੋਣ ਹੀ ਵਾਲਾ ਸੀ ਤਾਂ ਇਕ ਕਲਰਕ-ਸਾਰਜੈਂਟ ਕੁੱਝ ਹੋਰ ਕੂਕਿਆਂ ਦੇ ਨਾਲ ਸੂਬਾ ਬਰ੍ਹਮਾ ਸਿੰਘ, ਸੂਬਾ ਪਹਾੜਾ ਸਿੰਘ, ਸੂਬਾ ਹੁਕਮ ਸਿੰਘ ਅਤੇ ਸੂਬਾ ਕਾਨ੍ਹ ਸਿੰਘ ਨਿਹੰਗ ਨੂੰ ਲੈ ਕੇ ਸਾਹਨੇਵਾਲ ਪਹੁੰਚ ਗਿਆ।ਸੂਬਾ ਕਾਨ੍ਹ ਸਿੰਘ ਦਾ ਪਿੰਡ ਚੱਕ (ਕੁੱਝ ਥਾਵਾਂ ਉੱਤੇ ਪਿੰਡ ਮੂਲੇ ਵਾਲ ਲਿਖਿਆ ਹੈ) ਰਿਆਸਤ ਮਲੇਰਕੋਟਲੇ ਵਿੱਚ ਪੈਂਦਾ ਸੀ, ਇਸ ਲਈ ਉਸ ਦੀ ਗ੍ਰਿਫ਼ਤਾਰੀ ਲਈ ਰਿਆਸਤੀ ਅਧਿਕਾਰੀਆਂ ਨੂੰ ਸੁਨੇਹਾ ਭੇਜਿਆ ਗਿਆ ਸੀ ਪਰ ਉਹ ਭੈਣੀ ਸਾਹਿਬ ਤੋਂ ਹੀ ਦੂਜੇ ਸੂਬਿਆਂ ਦੇ ਨਾਲ ਫੜਿਆ ਗਿਆ।ਕਰਨਲ ਬੇਲੀ ਨੇ ਇਹਨਾਂ ਸਾਰਿਆਂ ਨੂੰ ਪੁਲਸ ਪਹਿਰੇ ਹੇਠ ਸਵੇਰ ਦੀ ਗੱਡੀ ਲੁਧਿਆਣੇ ਨੂੰ ਰਵਾਨਾ ਕਰ ਦਿੱਤਾ ਅਤੇ ਆਪ ਭੈਣੀ ਸਾਹਿਬ ਪਹੁੰਚ ਗਿਆ।ਕਰਨਲ ਬੇਲੀ ਨੂੰ ਪਤਾ ਲੱਗਾ ਕਿ ਗ੍ਰਿਫਤਾਰ ਕੀਤੇ ਜਾਣ ਵਾਲੇ ਸੂਬਿਆਂ ਵਿਚੋਂ ਇਕ ਸੂਬਾ ਮਲੂਕ ਸਿੰਘ, ਜੋ ਭੈਣੀ ਸਾਹਿਬ ਪਿੰਡ ਤੋਂ ਨੇੜੇ ਹੀ ਸਰਹੰਦ ਨਹਿਰ ਦੀ ਪੁੱਟਾਈ ਕਰਵਾਉਂਦਾ ਹੈ, ਅਜੇ ਫੜਿਆ ਨਹੀਂ ਸੀ ਗਿਆ।ਉਸ ਨੇ ਸੁਨੇਹਾ ਭੇਜ ਕੇ ਸਰਹੰਦ ਨਹਿਰ ਦੇ ਪੁੱਟਾਈ-ਸਥਾਨ ਤੋਂ ਸੂਬਾ ਮਲੂਕ ਸਿੰਘ ਨੂੰ ਬੁਲਾ ਕੇ ਹਿਰਾਸਤ ਵਿੱਚ ਲਿਆ ਅਤੇ ਫਿਰ ਉਸ ਨੂੰ ਗਾਰਦ ਦੀ ਰਾਖੀ ਵਿਚ ਲੁਧਿਆਣੇ ਲਈ ਰਵਾਨਾ ਕਰ ਦਿੱਤਾ।ਜਿਲ੍ਹਾ ਫੀਰੋਜ਼ਪੁਰ ਦੇ ਥਾਣਾ ਨਿਹਾਲ ਸਿੰਘ ਵਾਲਾ ਦੇ ਪਿੰਡ ਸੈਦੋਕੀ ਦੇ ਵਸਨੀਕ ਸੰਤ ਮਾਨ ਸਿੰਘ

ਅਤੇ ਅੰਮ੍ਰਿਤਸਰ ਸ਼ਹਿਰ ਦੇ ਵਾਸੀ ਸੂਬਾ ਰੂੜ ਸਿੰਘ ਨੂੰ ਵੀ ਗ੍ਰਿਫ਼ਤਾਰ ਕਰਕੇ ਲੁਧਿਆਣੇ ਲਿਆਂਦਾ ਗਿਆ।

ਇਹਨਾਂ ਦਸ ਕੂਕਾ ਸੂਬਿਆਂ ਦੇ ਨਾਲ ਇਕ ਹੋਰ ਵਿਅਕਤੀ ਸਰਦਾਰ ਮੰਗਲ ਸਿੰਘ ਨੂੰ ਵੀ ਗ੍ਰਿਫ਼ਤਾਰ ਕੀਤਾ ਗਿਆ।

ਮੰਗਲ ਸਿੰਘ ਪਿੰਡ ਰਾਇਪੁਰ, ਜਿਲ੍ਹਾ ਲੁਧਿਆਣਾ, ਦਾ ਜਾਗੀਰਦਾਰ ਮਹਾਰਾਜਾ ਪਟਿਆਲਾ ਦਾ ਰਿਸ਼ਤੇਦਾਰ ਸੀ।ਰਿਸ਼ਤੇਦਾਰੀ ਦੇ ਮਾਣ ਕਾਰਨ ਮਹਾਰਾਜਾ ਪਟਿਆਲ਼ਾ ਵੱਲੋਂ ਇਸ ਪਰਿਵਾਰ ਨੂੰ ਆਪਣੀ ਰਿਆਸਤ ਦਾ ਇਕ ਪਿੰਡ ਬਿਸ਼ਨਪੁਰਾ ਵੀ ਦਿੱਤਾ ਗਿਆ ਸੀ।ਮੰਗਲ ਸਿੰਘ ਨੇ ਆਪਣੀ ਲੜਕੀ ਦਾ ਰਿਸ਼ਤਾ ਮਲੌਦ ਦੇ ਜਾਗੀਰਦਾਰ ਬਦਨ ਸਿੰਘ ਦੇ ਲੜਕੇ ਨਾਲ ਕੀਤਾ ਹੋਇਆ ਸੀ।ਮੰਗਲ ਸਿੰਘ ਦੀ ਸਤਿਗੁਰੂ ਰਾਮ ਸਿੰਘ ਨਾਲ ਅੱਛੀ ਨੇੜਤਾ ਸੀ।ਉਹ ਨੇੜਤਾ ਦਾ ਕਾਰਨ ਇਹ ਦੱਸਦਾ ਸੀ ਕਿ 1865-66 ਈਸਵੀ ਦੇ ਨੇੜੇ ਉਸ ਦੇ ਬੀਮਾਰ ਹੋਏ ਪੁੱਤਰ ਨੂੰ ਜਦ ਹੋਰ ਕਿਧਰੋਂ ਅਰਾਮ ਨਹੀਂ ਸੀ ਆਇਆ ਤਾਂ ਉਸ ਨੂੰ ਭੈਣੀ ਸਾਹਿਬ ਲਿਆਂਦਾ ਗਿਆ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੀ ਆਸ਼ੀਰਵਾਦ ਨਾਲ ਉਹ ਨੌਂ-ਬਰ-ਨੌਂ ਹੋ ਗਿਆ ਸੀ।ਕਿਹਾ ਜਾਂਦਾ ਸੀ ਕਿ ਮੰਗਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਪ੍ਰਤੀ ਕਿਰਤੱਗਤਾ ਪ੍ਰਗਟਾਉਂਦਿਆਂ ਉਹਨਾਂ ਨੂੰ ਇਕ ਘੋੜੀ ਭੇਟ ਕੀਤੀ ਸੀ।ਭੈਣੀ ਸਾਹਿਬ ਪਿੰਡ ਵਿਚ ਸਤਿਗੁਰੂ ਜੀ ਦੇ ਦਰਸ਼ਨ ਲਈ ਆਉਣ ਵਾਲੀ ਸੰਗਤ ਦੇ ਲੰਗਰ ਲਈ ਆਟਾ ਪੀਹਣ ਲਈ ਲੱਗੇ ਖਰਾਸ ਅਤੇ ਪੀਣ ਵਾਲੇ ਪਾਣੀ ਦੀ ਲੋੜ ਪੂਰੀ ਕਰਨ ਲਈ ਪੁੱਟੇ ਗਏ ਖੂਹ ਪਿੱਛੇ ਵੀ ਉਸ ਦਾ ਹੱਥ ਦੱਸਿਆ ਜਾਂਦਾ ਸੀ।ਦੂਜੇ ਪਾਸੇ ਸਰਕਾਰੀ ਅਫਸਰਾਂ ਦਾ ਕਹਿਣਾ ਸੀ ਕਿ ਮੰਗਲ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਵੱਲੋਂ ਇਹ ਬਚਨ ਦਿੱਤਾ ਗਿਆ ਸੀ ਕਿ ਸਿੱਖ ਰਾਜ ਦੀ ਸਥਾਪਨਾ ਉਪਰੰਤ ਉਸ ਨੂੰ ਪਟਿਆਲਾ ਰਿਆਸਤ ਸੌਂਪ ਦਿੱਤੀ ਜਾਵੇਗੀ, ਇਸ ਲਾਲਚ ਵਿੱਚ ਕੂਕਿਆਂ ਦੀ ਮਾਇਕ ਅਤੇ ਹੋਰ ਮਦਦ ਕਰ ਰਿਹਾ ਸੀ।ਉਸ ਦੀ ਕੂਕਿਆਂ ਨਾਲ ਨੇੜਤਾ ਕਿਸੇ ਤੋਂ ਗੁੱਝੀ ਨਹੀਂ ਸੀ ਅਤੇ ਮਹਾਰਾਜਾ ਪਟਿਆਲਾ ਵੀ ਇਸ ਕਾਰਨ ਉਸ ਨਾਲ ਨਾਰਾਜ਼ ਸੀ।ਇਸ ਲਈ ਮਹਾਰਾਜਾ ਪਟਿਆਲਾ ਨੇ ਵਰਤਮਾਨ ਘਟਨਾਵਾਂ ਨੂੰ ਗਨੀਮਤ ਮੌਕਾ ਸਮਝਦਿਆਂ ਉਸ ਨੂੰ ਗ੍ਰਿਫ਼ਤਾਰ ਕਰਕੇ ਡਿਪਟੀ ਕਮਿਸ਼ਨਰ ਲੁਧਿਆਣਾ ਦੇ ਹਵਾਲੇ ਕਰ ਦਿੱਤਾ।ਫਿਰ ਇਹਨਾਂ ਸਾਰਿਆਂ ਨੂੰ ਅੰਗਰੇਜ਼ ਪੁਲਸ ਅਫਸਰ ਮਿਸਟਰ ਸਮਿੱਥ ਦੀ ਸਪੁਰਦਗੀ ਵਿੱਚ ਅਗਲੇ ਦਿਨ ਭਾਵ 19 ਜਨਵਰੀ ਨੂੰ ਦੁਪਹਿਰ ਦੀ ਗੱਡੀ ਉੱਤੇ ਬੈਠਾ ਕੇ ਅਲਾਹਾਬਾਦ ਲਈ ਰਵਾਨਾ ਕਰ ਦਿੱਤਾ ਗਿਆ।

ਪੰਜਾਬ ਸਰਕਾਰ ਨੇ 16 ਜਨਵਰੀ 1872 ਨੂੰ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਦਸ ਸਰਗਰਮ ਸੂਬਿਆਂ ਨੂੰ ਤੁਰੰਤ ਗ੍ਰਿਫ਼ਤਾਰ ਕਰਕੇ ਪੰਜਾਬ

ਤੋਂ ਬਾਹਰ ਅਲਾਹਾਬਾਦ ਦੀ ਕੇਂਦਰੀ ਜੇਲ੍ਹ ਵਿੱਚ ਭੇਜਣ ਦੇ ਆਦੇਸ਼ ਕੀਤੇ ਸਨ ਤਾਂ ਨਾਲ ਹੀ ਹਿੰਦੁਸਤਾਨ ਸਰਕਾਰ ਨੂੰ ਇਹਨਾਂ ਸਾਰਿਆਂ ਵਿਰੁੱਧ 1818 ਦੇ ਰੈਗੂਲੇਸ਼ਨ 3 ਅਧੀਨ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਕਰਨ ਲਈ ਲਿਖਿਆ ਸੀ। ਹਿੰਦੁਸਤਾਨ ਸਰਕਾਰ ਨੇ ਇਹ ਵਰੰਟ 22 ਜਨਵਰੀ 1872 ਨੂੰ ਜਾਰੀ ਕਰਕੇ ਜ਼ਿਲਾ ਮੈਜਿਸਟ੍ਰੇਟ ਅਲਾਹਾਬਾਦ ਨੂੰ ਭੇਜ ਦਿੱਤੇ।

## ਅ. ਗ੍ਰਿਫ਼ਤਾਰ ਸੂਬਿਆਂ ਦੇ ਪੂਰਵਲੇ ਸੰਖੇਪ ਜੀਵਨ ਸਮਾਚਾਰ

1857 ਦੀ ਵਿਸਾਖੀ ਨੂੰ ਸੰਤ ਖਾਲਸਾ ਦੀ ਸਥਾਪਨਾ ਹੋਣ ਨਾਲ ਭੈਣੀ ਸਾਹਿਬ ਆਉਣ ਵਾਲੀਆਂ ਸੰਗਤਾਂ ਦੀ ਗਿਣਤੀ ਵਧ ਗਈ। ਜਿਉਂ ਜਿਉਂ ਪੰਜਾਬੀਆਂ ਨੂੰ ਸੰਤ ਖਾਲਸਾ ਪ੍ਰਗਟ ਕਰਨ ਦੀ ਕਨਸੋਅ ਲੱਗਦੀ ਗਈ, ਉਹ ਟੋਲੇ ਬਣਾ ਬਣਾ ਕੇ ਭੈਣੀ ਸਾਹਿਬ ਪੁੱਜਣ ਲੱਗੇ। ਸੰਤ ਸੰਤੋਖ ਸਿੰਘ ਦੇ ਸ਼ਬਦਾਂ ਵਿਚ "ਸੁਣ ਸੁਣ ਕੇ ਸਿੰਘ ਆਵਣ ਲਗੇ ਜੈਸੇ ਫੁੱਲ ਪਰ ਭੰਵਰਾ ਆਉਂਦਾ ਹੈ। ਜੈਸੇ ਦੀਵੇ ਪਰ ਪਤੰਗਾ ਆਉਂਦਾ ਹੈ। ਜੋ ਭਜਨ ਲੈ ਜਾਂਦਾ ਹੈ ਸੋ ਦੂਏ ਕੋ ਜਾਇ ਕੇ ਕਹਿੰਦਾ ਹੈ ਸੰਤ ਅਵਤਾਰ ਪ੍ਰਗਟ ਹੋਏ ਹੈਂ।" * ਨਤੀਜਾ ਇਹ ਨਿਕਲਿਆ ਕਿ

ਦੇਸਨ ਮੈਂ ਧੂਮ ਮਾਚੀ ਸਾਚੀ ਇਮ ਤਾਂਹਿ ਤਬ
ਆਵੈਂ ਲੋਕ ਸਿੱਖ ਥਾਵੈਂ ਅਜਮਾਵੈਂ ਤੈਸ ਹੀ।
ਮਾਲਵੇ, ਦੁਆਬੇ, ਮਾਝੇ, ਪੋਠੋਹਾਰ ਤੈ ਅਪਾਰ
ਸਿੱਖ ਥੀਏ ਬੇਸ਼ੁਮਾਰ ਤੀਨ ਲਾਖ ਐਸ ਹੀ।

ਜਦੋਂ ਜਥੇਬੰਦੀ ਦਾ ਚੋਖਾ ਫੈਲਾਅ ਹੋ ਗਿਆ ਤਾਂ ਸਤਿਗੁਰੂ ਰਾਮ ਸਿੰਘ ਨੇ ਸੰਗਤ ਵਿਚੋਂ ਜ਼ਿੰਮੇਵਾਰ ਅਤੇ ਸੂਝਵਾਨ ਪੈਰੋਕਾਰਾਂ ਨੂੰ ਜਥੇਬੰਦਕ ਕਾਰਜ ਵਿਚ ਭਾਈਵਾਲ ਬਣਾਉਣਾ ਸ਼ੁਰੂ ਕੀਤਾ। ਅਜਿਹੇ ਗੁਰਸਿੱਖਾਂ ਨੂੰ 'ਸੂਬਾ' ਸੰਗਿਆ ਦਿੱਤੀ ਗਈ ਅਤੇ 1859 ਈਸਵੀ ਵਿਚ ਪੰਜ ਸੂਬੇ ਥਾਪੇ ਗਏ। ਇਹ ਸਨ ਕਾਨ੍ਹ ਸਿੰਘ ਨਿਹੰਗ, ਸਾਹਿਬ ਸਿੰਘ, ਸੁੱਧ ਸਿੰਘ, ਜਵਾਹਰ ਸਿੰਘ ਅਤੇ ਲੱਖਾ ਸਿੰਘ। ਇਹਨਾਂ ਨੂੰ ਵੀ 'ਨਾਮ ਦੇਣ' ਦੇ ਅਧਿਕਾਰੀ ਪ੍ਰਵਾਨ ਕੀਤਾ ਗਿਆ। ਜਦੋਂ 1863 ਈਸਵੀ ਵਿਚ ਅੰਗਰੇਜ਼ ਹਾਕਮਾਂ ਨੇ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਪਿੰਡ ਤੋਂ ਬਾਹਰ ਜਾਣ ਦੀ ਮਨਾਹੀ ਕਰ ਦਿੱਤੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਮਤ ਦਾ ਪਰਚਾਰ ਕਰਨ ਲਈ ਹੋਰ ਸੂਬਿਆਂ ਦੀ ਨਿਯੁਕਤੀ ਕੀਤੀ ਅਤੇ ਉਨਾਂ ਨੂੰ ਅੱਡੋ ਅੱਡ ਇਲਾਕੇ ਸੌਂਪ ਦਿੱਤੇ। ਇਹਨੀਂ ਦਿਨੀਂ ਮਿਸਟਰ ਜੇ. ਡਬਲਿਊ. ਮੈਕਨਬ ਅੰਬਾਲਾ ਦੇ ਕਮਿਸ਼ਨਰ ਵੱਜੋਂ ਤਾਇਨਾਤ ਸੀ। ਉਸ ਨੇ

---

* ਸਤਿਗੁਰੂ ਬਿਲਾਸ-ਭਾਗ ਪਹਿਲਾ, ਪੰਨਾ 153

ਕੂਕਿਆਂ ਦੀਆਂ ਸਰਗਰਮੀਆਂ ਬਾਰੇ ਮਿਤੀ 4 ਨਵੰਬਰ, 1871 ਨੂੰ ਪੰਜਾਬ ਸਰਕਾਰ ਵੱਲ ਇਕ ਵਿਸਤ੍ਰਿਤ ਰੀਪੋਰਟ ਵਿਚ ਸੂਬਿਆਂ ਬਾਰੇ ਲਿਖਿਆ, "ਜੋ ਸੂਬੇ ਮੈਂ ਵੇਖੇ ਉਹ ਦਲੇਰਾਨਾ ਦਿਖ ਵਾਲੇ ਨੌਜੁਆਨ ਹਨ।"

ਜਦੋਂ ਜਨਵਰੀ 1872 ਵਿਚ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰਨ ਦਾ ਨਿਰਣਾ ਲਿਆ ਤਾਂ ਉਹਨਾਂ ਦੇ ਨਾਲ ਖਤਰਨਾਕ ਸਮਝੇ ਜਾਂਦੇ ਦਸ ਹੋਰ ਸੂਬਿਆਂ ਨੂੰ ਗ੍ਰਿਫਤਾਰ ਕਰਨ ਦੇ ਆਦੇਸ਼ ਦਿੱਤੇ ਗਏ।
ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ

ਇਹ ਸਨ:

1. ਸੂਬਾ ਸਾਹਿਬ ਸਿੰਘ 2. ਸੂਬਾ ਹੁਕਮਾ ਸਿੰਘ
3. ਸੂਬਾ ਕਾਨ੍ਹ ਸਿੰਘ 4. ਸੂਬਾ ਜਵਾਹਰ ਸਿੰਘ
5. ਸੂਬਾ ਪਹਾੜਾ ਸਿੰਘ 6. ਸੂਬਾ ਬਰ੍ਹਮਾ ਸਿੰਘ
7. ਸੰਤ ਮਾਨ ਸਿੰਘ 8. ਸੂਬਾ ਮਲੂਕ ਸਿੰਘ
9. ਸੂਬਾ ਰੂੜ ਸਿੰਘ 10. ਸੂਬਾ ਲੱਖਾ ਸਿੰਘ

ਇਹ ਨਾਮਧਾਰੀ ਸੂਬੇ ਕਦੋਂ ਅਤੇ ਕਿਵੇਂ ਸਤਿਗੁਰੂ ਰਾਮ ਸਿੰਘ ਦੇ ਸੰਪਰਕ ਵਿਚ ਆਏ ਅਤੇ ਉਹਨਾਂ ਇਸ ਤੋਂ ਪਹਿਲਾਂ ਆਪਣਾ ਜੀਵਨ ਕਿਵੇਂ ਬਤੀਤ ਕੀਤਾ, ਇਸ ਬਾਰੇ ਪ੍ਰਾਪਤ ਜਾਣਕਾਰੀ ਹੇਠਾਂ ਅੰਕਿਤ ਹੈ:

**1) ਸੂਬਾ ਸਾਹਿਬ ਸਿੰਘ:** ਪਿੰਡ ਬਨਵਾਲੀਪੁਰ (ਕੁੱਝ ਦਸਤਾਵੇਜ਼ਾਂ ਵਿਚ ਪਿੰਡ ਦਾ ਨਾਉਂ ਬੰਗਾਲੀਪੁਰ ਵੀ ਲਿਖਿਆ ਹੈ), ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਭਾਈ ਦਿਆਲ ਸਿੰਘ, ਰਾਮਗੜ੍ਹੀਆ, ਦੇ ਘਰ ਸਾਹਿਬ ਸਿੰਘ ਦਾ ਜਨਮ 1834 ਈਸਵੀ ਦੇ ਲਗਭਗ ਹੋਇਆ। ਉਹ ਤਰਖਾਣ ਪਰਿਵਾਰ ਵਿੱਚੋਂ ਸੀ। ਗਭਰੇਟ ਉਮਰ ਵਿੱਚ ਕਿਸੇ ਕਾਰਨ ਦੁਨਿਆਵੀ ਕੰਮ ਧੰਦੇ ਤੋਂ ਉਚਾਟ ਹੋਣ ਕਾਰਨ ਉਹ ਘਰ ਬਾਰ ਤਿਆਗ ਕੇ ਸੰਤਾਂ ਸਾਧਾਂ ਦੀ ਸੰਗਤ ਵਿੱਚ ਰਹਿਣ ਲੱਗ ਪਿਆ।ਉਸਨੇ ਕੁਝ ਸਮਾਂ ਅਖਾੜਾ ਬ੍ਰਹਮ ਬੂਟਾ, ਅੰਮ੍ਰਿਤਸਰ ਵਿਚ ਰਹਿ ਕੇ ਉਦਾਸੀ ਮਤ ਦੀ ਸਿੱਖਿਆ ਪ੍ਰਾਪਤ ਕੀਤੀ, ਇਥੇ ਉਸ ਦਾ ਨਾਂ "ਬ੍ਰਹਮ ਸੁੱਧ" ਪ੍ਰਚਲਤ ਸੀ।ਲਗਭਗ 22-23 ਸਾਲ ਦੀ ਉਮਰ ਵਿੱਚ ਉਸ ਨੇ ਹਜ਼ਰੋ ਜਾ ਕੇ ਸਤਿਗੁਰੂ ਬਾਲਕ ਸਿੰਘ ਤੋਂ ਨਾਮ ਲਿਆ।ਸਤਿਗੁਰੂ ਬਾਲਕ ਸਿੰਘ ਜੀ ਤੋਂ ਭਜਨ ਲੈਣ ਉਪਰੰਤ ਉਹਨਾਂ ਦੇ ਹੁਕਮ ਅਨੁਸਾਰ ਉਹ ਸਤਿਗੁਰੂ ਰਾਮ ਸਿੰਘ ਪਾਸ ਭੈਣੀ ਸਾਹਿਬ ਆ ਕੇ ਰਹਿਣ ਲੱਗ ਪਿਆ।"ਸਤਿਗੁਰੂ ਬਿਲਾਸ" ਵਿਚ ਸਾਹਿਬ ਸਿੰਘ ਦੇ ਭੈਣੀ ਸਾਹਿਬ ਆਉਣ ਦਾ ਵਰਨਣ ਇਉਂ ਕੀਤਾ ਮਿਲਦਾ ਹੈ: "ਬਾਬਾ ਸਾਹਿਬ ਸਿੰਘ ਜੀ ਆਇਆ।ਕਹਿਣ ਲੱਗਾ ਜੀ ਮੇਰਾ ਏਥੇ ਰਹਿਣ ਦਾ ਸੰਕਲਪ ਹੈ, ਮੈਂਸਾਂ ਚਾਰ ਲਿਆਇਆ ਕਰਾਂਗਾ।ਗੁਰੂ ਜੀ ਕਿਹਾ ਚੰਗਾ।ਰਹਿਣੇ ਲਗਾ।ਫੇਰ ਵਿਦਿਆ ਪੜ੍ਹਾਉਣੇ ਲੱਗਾ ਮੁੰਡਿਆਂ ਨੂੰ।"*

---

* ਭਾਗ ਪਹਿਲਾ, ਪੰਨਾ 165

1859 ਵਿਚ ਥਾਪੇ ਗਏ ਪਹਿਲੇ ਪੰਜ ਸੂਬਿਆਂ ਵਿਚ ਸਾਹਿਬ ਸਿੰਘ ਸ਼ਾਮਲ ਸੀ। ਧਾਰਮਿਕ ਜ਼ਿੰਮੇਵਾਰੀ ਨਿਭਾਉਣ ਦੇ ਨਾਲ ਨਾਲ ਉਸ ਦੀ ਡਿਊਟੀ ਅਸਤਬਲ ਦੇ ਘੋੜੇ ਅਤੇ ਹੋਰ ਮਾਲ ਡੰਗਰ ਦੀ ਸੰਭਾਲ ਕਰਨ ਉੱਤੇ ਸੀ। ਮੰਨਿਆ ਜਾਂਦਾ ਸੀ ਕਿ ਅੰਗਰੇਜ਼ ਸਰਕਾਰ ਦੇ ਡਾਕ ਪ੍ਰਬੰਧ ਦੇ ਮੁਕਾਬਲੇ ਕੂਕਿਆਂ ਦਾ ਆਪਣਾ ਡਾਕ ਪ੍ਰਬੰਧ ਸਥਾਪਤ ਕਰਨ ਵਿਚ ਉਸ ਦਾ ਮਹੱਤਵਪੂਰਨ ਯੋਗਦਾਨ ਸੀ।

ਸੂਬਾ ਸਾਹਿਬ ਸਿੰਘ ਦੀ ਸਤਿਗੁਰੂ ਰਾਮ ਸਿੰਘ ਨਾਲ ਨੇੜਤਾ ਕਿਸੇ ਤੋਂ ਗੁੱਝੀ ਨਹੀਂ ਸੀ। ਇਸ ਦੀ ਪੁਸ਼ਟੀ ਇਥੋਂ ਵੀ ਹੁੰਦੀ ਹੈ ਕਿ ਕਰਤਾ "ਸਤਿਗੁਰੂ ਬਿਲਾਸ" ਨੇ ਸੂਬਾ ਸਾਹਿਬ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਦੇ ਮਿਲਾਪ ਨੂੰ ਪਿਛਲੇਰੇ ਜਨਮ ਦੇ ਸੰਬੰਧਾਂ ਦੇ ਰੂਪ ਵਿਚ ਪੇਸ਼ ਕੀਤਾ ਹੈ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਮੂੰਹੋਂ ਅਖਵਾਉਂਦਾ ਹੈ, "ਲੰਕਾ ਜਦ ਡੰਕਾ ਵਜਾ ਕੇ ਫਤਿਹ ਕੀਤੀ ਸੀ ਤਾਂ ਹਨੂਮਾਨ ਜੀ ਵਰ ਮੰਗਿਆ ਸੀ ਕਿ ਜੇ ਮਾਤ ਲੋਕ ਮੈਂ ਆਵੋ ਤਾਂ ਨਾਲ ਹੀ ਆਈਏ, ਜੇ ਬੈਕੁੰਠ ਮੈਂ ਜਾਵੋ ਤਾਂ ਨਾਲ ਹੀ ਜਾਈਏ। ਤਿੰਨਾਂ ਕੋ ਪੈਦਾ ਕਰਨੇ ਲਗਾ ਹਾਂ।"* ਸਾਰੇ ਜਾਣਦੇ ਸਨ ਕਿ ਸਤਿਗੁਰੂ ਜੀ ਸੂਬਾ ਸਾਹਿਬ ਸਿੰਘ ਦਾ ਕਿਹਾ ਨਹੀਂ ਮੋੜਦੇ, ਇਸ ਲਈ ਜਦੋਂ ਕੋਈ ਵਿਅਕਤੀ, ਭਾਵੇਂ ਉਹ ਮੁਖੀਆਂ ਵਿਚੋਂ ਹੀ ਹੋਵੇ, ਆਪਣੀ ਕੋਈ ਗੱਲ ਸਤਿਗੁਰੂ ਜੀ ਪਾਸ ਪਹੁੰਚਾਉਣੀ ਚਾਹੁੰਦਾ ਤਾਂ ਉਹ ਸੂਬਾ ਸਾਹਿਬ ਸਿੰਘ ਦਾ ਹੀ ਆਸਰਾ ਲੈਂਦਾ। "ਸਤਿਗੁਰੂ ਬਿਲਾਸ" ਵਿਚ ਦਰਜ ਹੈ, "ਏਕ ਦਿਨ ਬਾਬੇ ਜੱਸਾ ਸਿੰਘ ਨੇ ਬਚਨ ਕੀਤਾ ਸਾਹਿਬ ਸਿੰਘ ਨੂੰ ਮੈਨੂੰ ਵਰ ਲੈ ਦੇਵੋ। ਤੁਸੀਂ ਸੱਚੇ ਪਾਤਸ਼ਾਹ ਦੀ ਦੇਹ ਹੋ। ਕੋਲੋਂ ਬਾਬੇ ਕਾਨ੍ਹ ਸਿੰਘ ਨੇ ਕਹਾ ਮੈਨੂੰ ਭੀ ਵਰ ਲੈ ਦਿਓ। ਬ੍ਰਹਮਾ ਸਿੰਘ ਨੇ ਕਹਾ ਮੈਨੂੰ ਭੀ ਵਰ ਲੈ ਦਿਓ। ਬਾਬੇ ਸਾਹਿਬ ਸਿੰਘ ਨੇ ਕਹਾ ਸਤਿ ਬਚਨ।"**

ਸਤਿਗੁਰੂ ਪਰਤਾਪ ਸਿੰਘ ਵੀ ਆਪਣੇ ਪਰਵਚਨਾਂ ਵਿਚ ਸੂਬਾ ਸਾਹਿਬ ਸਿੰਘ ਬਾਰੇ ਗੱਲ ਕਰਦਿਆਂ ਖਜ਼ਾਨ ਸਿੰਘ ਨਾਉਂ ਦੇ ਕਿਸੇ ਕਵੀ ਦਾ ਰਚਿਆ ਇਕ ਬੰਦ ਸੁਣਾਇਆ ਕਰਦੇ ਸਨ ਜਿਸ ਵਿਚ ਉਸ ਨੂੰ 'ਗੁਰੂ ਰਾਮ ਸਿੰਘ ਦਾ ਲਾਡਲਾ ਸਪੂਤ' ਦੱਸਿਆ ਗਿਆ ਹੈ। ਇਹ ਕਾਵਿ ਬੰਦ ਇਉਂ ਹੈ:

ਸੰਗਤਾਂ ਬਣਾਈਆਂ, ਗੁਰੂ ਰਾਮ ਸਿੰਘ ਚਾਰ ਤਰਫ,
ਸਾਹਿਬ ਸਿੰਘ ਲਾਡਲਾ ਸਪੂਤ ਜਾ ਕੋ ਸੁਤ ਜੀ।
ਤਨ ਮਨ ਸੀਤਲ ਬਣਾਇਆ ਗੁਰੂ ਰਾਮ ਸਿੰਘ,
ਨਾਮ ਦੇ ਆਧਾਰ ਸੇ ਅਘਾਏ ਸਭ ਦੁੱਖ ਜੀ।***

---

*ਉਹੀ ਸਥਾਨ

**ਭਾਗ ਪਹਿਲਾ, ਪੰਨਾ 408

***ਸੁਵਰਨ ਸਿੰਘ ਵਿਰਕ, 'ਵਰਿਆਮ', ਸਤੰਬਰ 2007, ਲੇਖ "ਸੂਬਾ ਸਾਹਿਬ ਸਿੰਘ"

ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਜਾਣ ਦੀ ਮਨਾਹੀ ਕਰ ਦਿੱਤੀ ਸੀ ਪਰ ਉਹ ਦੀਵਾਲੀ ਦੇ ਅਵਸਰ ਉੱਤੇ ਅੰਮ੍ਰਿਤਸਰ ਜਾਣਾ ਚਾਹੁੰਦੇ ਸਨ ਤਾਂ ਅੰਗਰੇਜ਼ ਹਾਕਮਾਂ ਤੋਂ ਇਸ ਯਾਤਰਾ ਦੀ ਮਨਜ਼ੂਰੀ ਲੈਣ ਲਈ ਸੂਬਾ ਕਾਨ੍ਹ ਸਿੰਘ ਦੇ ਨਾਲ ਸੂਬਾ ਸਾਹਿਬ ਸਿੰਘ ਨੂੰ ਹੀ ਲਾਹੌਰ ਭੇਜਿਆ ਗਿਆ ਸੀ।ਸੂਬਾ ਸਾਹਿਬ ਸਿੰਘ 1870-71 ਈਸਵੀ ਦੌਰਾਨ ਕੂਕਾ ਦਰਬਾਰ ਵੱਲੋਂ ਨਿਪਾਲ ਨਰੇਸ਼ ਲਈ ਤੋਹਫ਼ੇ ਲੈ ਜਾਣ ਵਾਲੇ ਕੂਕਾ ਪ੍ਰਤੀਨਿਧ ਮੰਡਲ ਵਿੱਚ ਵੀ ਸ਼ਾਮਲ ਸੀ।

ਸੂਬਾ ਸਾਹਿਬ ਸਿੰਘ ਦੀ ਸਤਿਗੁਰੂ ਰਾਮ ਸਿੰਘ ਨਾਲ ਨੇੜਤਾ ਦੀ ਪੁਸ਼ਟੀ ਇਸ ਤੱਥ ਤੋਂ ਵੀ ਹੁੰਦੀ ਹੈ ਕਿ ਭੈਣੀ ਸਾਹਿਬ ਸਾਹਿਬ ਤੋਂ 1864 ਈ: ਦੌਰਾਨ ਲਿਖੇ ਗਏ ਹੁਕਮਨਾਮੇ ਵਿੱਚ ਸਤਿਗੁਰੂ ਰਾਮ ਸਿੰਘ ਨੇ ਆਪਣੇ ਨਾਲ ਸੂਬਾ ਸਾਹਿਬ ਸਿੰਘ ਦਾ ਨਾਉਂ ਵੀ ਦਰਜ ਕੀਤਾ ਹੈ। ਇਹ ਹੁਕਮਨਾਮਾ ਇਉਂ ਸ਼ੁਰੂ ਹੁੰਦਾ ਹੈ, "ਲਿਖਤੁਮ ਰਾਮ ਸਿੰਘ ਤੇ ਸਾਹਿਬ ਸਿੰਘ, ਹੋਰਿ ਸੰਬੂਹਿ ਖਾਲਸਾ ਜੀ ਭੈਣੀ ਸਾਹਿਬ ਦੇ।"*

ਸੂਬਾ ਸਾਹਿਬ ਸਿੰਘ ਹਮੇਸ਼ਾ ਹੀ ਸਤਿਗੁਰੂ ਰਾਮ ਸਿੰਘ ਦੇ ਨਾਲ ਰਹਿਣ ਵਾਲਿਆਂ ਵਿੱਚੋਂ ਸੀ।ਮਲੇਰਕੋਟਲੇ ਦੀ ਘਟਨਾ ਪਿੱਛੋਂ ਜਦ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਸੱਦੇ ਉੱਤੇ ਸਤਿਗੁਰੂ ਰਾਮ ਸਿੰਘ 15 ਜਨਵਰੀ 1872 ਨੂੰ ਮਲੌਦ ਗਏ ਤਾਂ ਸੂਬਾ ਕਾਨ੍ਹ ਸਿੰਘ, ਸੂਬਾ ਜਵਾਹਰ ਸਿੰਘ ਆਦਿ ਦੇ ਨਾਲ ਸੂਬਾ ਸਾਹਿਬ ਸਿੰਘ ਵੀ ਸਤਿਗੁਰੂ ਦੀ ਹਜ਼ੂਰੀ ਵਿਚ ਸੀ।

ਅੰਗਰੇਜ਼ ਸਰਕਾਰ ਦੇ ਰੀਕਾਰਡ ਵਿੱਚ ਸੂਬਾ ਸਾਹਿਬ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਦੇ ਉਤਰਾਧਿਕਾਰੀ ਵਜੋਂ ਲਿਖਿਆ ਮਿਲਦਾ ਹੈ।ਸਤੰਬਰ, 1866 ਈਸਵੀ ਦੌਰਾਨ ਜਲੰਧਰ ਛਾਉਣੀ ਦੇ ਮੈਜਿਸਟ੍ਰੇਟ ਕੈਪਟਨ ਮਿੱਲਰ ਨੇ ਆਪਣੇ ਇਕ ਜਾਸੂਸ ਗੇਂਦਾ ਸਿੰਘ ਨੂੰ ਕੂਕਾ ਸਰਗਰਮੀਆਂ ਦੀ ਸੂਹ ਲਾਉਣ ਲਈ ਭੈਣੀ ਸਾਹਿਬ ਭੇਜਿਆ।ਗੇਂਦਾ ਸਿੰਘ ਨੇ ਆਪਣੀ ਰੀਪੋਰਟ ਵਿੱਚ ਦੱਸਿਆ ਕਿ ਗੁਰੂ ਰਾਮ ਸਿੰਘ ਤੋਂ ਪਿੱਛੋਂ ਉਸ ਦਾ ਸਥਾਨ ਸੂਬਾ ਸਾਹਿਬ ਸਿੰਘ ਲਵੇਗਾ।ਸਾਹਿਬ ਸਿੰਘ ਨੇਤਾ ਬਣ ਗਿਆ ਤਾਂ ਯਕੀਨਨ ਹੀ ਦੰਗਾ ਹੋਵੇਗਾ। ਪੰਜਾਬ ਸਰਕਾਰ ਵੱਲੋਂ ਵੀ ਇਸੇ ਸਾਲ ਸਰਗਰਮ ਕੂਕਾ ਕਾਰਜ-ਕਰਤਾਵਾਂ ਦੀ ਸੂਚੀ ਤਿਆਰ ਕੀਤੀ ਗਈ ਸੀ।ਇਸ ਸੂਚੀ ਵਿੱਚ ਦਰਜ ਸੀ, "ਸਾਹਿਬ ਸਿੰਘ ਇਕ ਅਧਿਕ੍ਰਿਤ ਪ੍ਰਚਾਰਕ ਵਜੋਂ (ਸਤਿਗੁਰੂ) ਰਾਮ ਸਿੰਘ ਦੇ ਨਾਲ ਰਹਿੰਦਾ ਹੈ।ਕੈਪਟਨ ਮੈਨਜੀਜ ਅਤੇ ਲੈਫਟੀਨੈਂਟ ਰਾਮਸੇ ਉਸ ਨੂੰ (ਸਤਿਗੁਰੂ) ਰਾਮ ਸਿੰਘ ਦਾ ਉੱਤਰਾਧਿਕਾਰੀ ਦੱਸਦੇ ਹਨ।" ਇਸੇ ਵਿਸ਼ੇ ਬਾਰੇ ਪੰਜਾਬ ਪੁਲਸ

---

*ਹੁਕਮਨਾਮਾ: 2, ਪੰਨਾ 105

ਦੁਆਰਾ ਤਿਆਰ ਕੀਤੀ ਰੀਪੋਰਟ ਵਿੱਚ ਵੀ ਇਹ ਲਿਖਿਆ ਗਿਆ ਸੀ ਕਿ "ਪ੍ਰਵਾਨਿਤ ਮਤ ਅਨੁਸਾਰ ਸਾਹਿਬ ਸਿੰਘ (ਸਤਿਗੁਰੂ) ਰਾਮ ਸਿੰਘ ਦਾ ਉੱਤਰਾਧਿਕਾਰੀ ਹੈ ਅਤੇ ਉਸ ਨੂੰ ਪ੍ਰਤੱਖ ਤੌਰ ਉੱਤੇ (ਸਤਿਗੁਰੂ) ਰਾਮ ਸਿੰਘ ਨਾਲੋਂ ਵਧੇਰੇ ਗਹੁ ਨਾਲ ਸੁਣਿਆ ਜਾਂਦਾ ਹੈ।" ੧੮੬੮ ਈਸਵੀ ਦੀ ਪੁਲਸ-ਰੀਪੋਰਟ ਵਿਚ ਉਸ ਬਾਰੇ ਦਰਜ ਰੀਪੋਰਟ ਵਿਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ:

"ਸਾਹਿਬ ਸਿੰਘ ਪੁੱਤਰ ਦਿਆਲ ਸਿੰਘ, ਜਾਤ ਤਰਖਾਣ, ਵਸਨੀਕ ਬਾਇਵਾਲੀਪੁਰ (ਪਿੰਡ ਦਾ ਸਹੀ ਨਾਉਂ ਬੰਗਾਲੀਪੁਰ ਹੈ), ਜਿਲ੍ਹਾ ਅੰਮ੍ਰਿਤਸਰ, ਉਮਰ 34 ਸਾਲ, ਇਹ ਵਿਅਕਤੀ ਸਦਾ ਹੀ (ਸਤਿਗੁਰੂ) ਰਾਮ ਸਿੰਘ ਦੀ ਹਜ਼ੂਰੀ ਵਿੱਚ ਰਹਿੰਦਾ ਹੈ ਅਤੇ ਗੁਰੂ ਦਾ ਮੁੱਖ ਕਾਰਜ-ਕਰਤਾ ਅਤੇ ਪ੍ਰਵਾਨਿਤ ਉੱਤਰਾਧਿਕਾਰੀ ਹੈ।" 1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਲੜੀ ਨੰਬਰ 2 ਉੱਤੇ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਸਾਹਿਬ ਸਿੰਘ ਪੁੱਤਰ ਲਾਲ ਸਿੰਘ, ਜੱਟ, ਥੰਮਨਵਾਲੀ,ਤਰਨਤਾਰਨ ਅੰਮ੍ਰਿਤਸਰ, ਪਰ ਰਹਿੰਦਾ ਭੈਣੀ ਸਾਹਿਬ ਹੈ, ਸੂਬਾ, (ਸਤਿਗੁਰੂ) ਰਾਮ ਸਿੰਘ ਦਾ ਵਿਸ਼ਵਾਸ ਪਾਤਰ, ਕਾਨ੍ਹ ਸਿੰਘ ਨਾਲ ਨਿਪਾਲ ਗਿਆ।" (ਇੱਥੇ ਪਿਤਾ ਅਤੇ ਪਿੰਡ ਦਾ ਨਾਂ, ਅਤੇ ਜਾਤ ਗਲਤ ਲਿਖੇ ਹਨ।)

ਉਸ ਨੂੰ ਸਤਿਗੁਰੂ ਰਾਮ ਸਿੰਘ ਦੇ ਨਾਲ ਹੀ ਭੈਣੀ ਸਾਹਿਬ ਸਾਹਿਬ ਤੋਂ ਗ੍ਰਿਫ਼ਤਾਰ ਕੀਤਾ ਗਿਆ ਸੀ ਅਤੇ ਉਹਨਾਂ ਦੇ ਨਾਲ ਹੀ ਅਲਾਹਾਬਾਦ ਨੂੰ ਰਵਾਨਾ ਕੀਤਾ ਗਿਆ।ਗ੍ਰਿਫ਼ਤਾਰੀ ਸਮੇਂ ਉਸ ਦੀ ਉਮਰ ਲਗਭਗ 38 ਸਾਲ ਸੀ।

**2) ਸੂਬਾ ਹੁਕਮਾ ਸਿੰਘ:** ਹੁਕਮਾ ਸਿੰਘ ਦਾ ਜਨਮ 1837 ਈਸਵੀ ਦੇ ਲਗਭਗ ਰਿਆਸਤ ਨਾਭਾ ਦੇ ਪਿੰਡ ਪਿੱਥੋ ਦੇ ਇਕ ਜੱਟ ਪਰਿਵਾਰ ਵਿੱਚ ਪਿਤਾ ਮੋਹਰ ਸਿੰਘ ਦੇ ਘਰ ਹੋਇਆ।ਬਚਪਨ ਵਿੱਚ ਹੀ ਉਹ ਨਿਰਮਲੇ ਸੰਤਾਂ ਦੀ ਸੰਗਤ ਵਿੱਚ ਰਲਣ ਕਾਰਨ ਆਪਣਾ ਪਿੰਡ ਛੱਡ ਗਿਆ।ਉਹ 1857 ਈਸਵੀ ਵਿੱਚ ਭੈਣੀ ਸਾਹਿਬ ਜਾ ਕੇ ਕੂਕਾ ਬਣਿਆ ਅਤੇ ਉਥੇ ਰਹਿ ਕੇ ਪੋਥੀਆਂ ਦੇ ਉਤਾਰੇ ਕਰਨ ਲੱਗਾ।ਉਸ ਨੂੰ 1865 ਈਸਵੀ ਵਿੱਚ ਸੂਬਾ ਥਾਪਿਆ ਗਿਆ।ਉਹ ਸਤਿਗੁਰੂ ਰਾਮ ਸਿੰਘ ਨਾਲ ਅਕਸਰ ਹੀ ਯਾਤਰਾ ਉੱਤੇ ਜਾਂਦਾ ਸੀ।1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਹੁਕਮਾ ਸਿੰਘ ਪੁੱਤਰ ਮੋਹਰ ਸਿੰਘ, ਜਾਤ ਕਾਸ਼ਤਕਾਰ, (ਮਾਨ), ਨਾਭੇ ਦੀ ਹੱਦ ਅੰਦਰ ਪੂਨੂ (ਸਹੀ ਨਾਉਂ ਪਿੱਥੋ- ਲੇਖਕ) ਦਾ ਵਸਨੀਕ, ਉਮਰ 25 ਸਾਲ, ਲੁਧਿਆਣਾ ਅਤੇ ਮਾਝਾ ਆਦਿ ਵਿੱਚ ਪ੍ਰਚਾਰ ਕਰਦਾ ਹੈ।

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਹੁਕਮਾ ਸਿੰਘ ਉਰਫ ਗ੍ਰੰਥੀ, ਪੁੱਤਰ ਮੋਹਰ ਸਿੰਘ, ਜੱਟ, ਲੁਭਰ, ਨਾਭਾ, ਸੂਬਾ।

ਉਸ ਨੂੰ ਸਤਿਗੁਰੂ ਰਾਮ ਸਿੰਘ ਦੀ ਗ੍ਰਿਫ਼ਤਾਰੀ ਤੋਂ ਅਗਲੇ ਦਿਨ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕੀਤਾ ਗਿਆ।

**3) ਸੂਬਾ ਕਾਨ੍ਹ ਸਿੰਘ ਉਰਫ ਨਿਹੰਗ ਸਿੰਘ:** ਕਾਨ੍ਹ ਸਿੰਘ ਦਾ ਜਨਮ 1810 ਈਸਵੀ ਦੇ ਲਗਭਗ ਪਿੰਡ ਚੱਕ, ਨੇੜੇ ਮਲੇਰਕੋਟਲਾ, ਵਿਖੇ ਹੋਇਆ। ਗੱਭਰੂ ਉਮਰ ਵਿੱਚ ਉਹ ਖਾਲਸਾ ਦਰਬਾਰ ਅਧੀਨ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿੱਚ ਸਿਪਾਹੀ ਭਰਤੀ ਹੋਇਆ ਅਤੇ ਸਮਾਂ ਪਾ ਕੇ ਹੌਲਦਾਰ ਵਜੋਂ ਪਦ-ਉੱਨਤ ਹੋਇਆ।ਉਹ ਸੈਨਾ ਵਿਚ ਨਿਹੰਗਾਂ ਵਾਲਾ ਬਾਣਾ ਪਹਿਨਦਾ ਸੀ ਜਿਸ ਕਾਰਨ ਉਸ ਨੂੰ ਨਿਹੰਗ ਸਿੰਘ ਵੀ ਬੁਲਾਇਆ ਜਾਂਦਾ ਸੀ।"ਸਤਿਗੁਰੂ ਬਿਲਾਸ" (ਭਾਗ ਪਹਿਲਾ) ਵਿਚ ਉਸ ਦੇ ਅਜਿਹੇ ਬਾਣੇ ਦਾ ਬਿਆਨ ਇਉਂ ਕੀਤਾ ਗਿਆ ਹੈ, "ਖੰਡੇ ਕੀ ਲਿਸ਼ਕ ਬਿਜਲੀ ਵਾਂਗੂੰ ਪੈਂਦੀ ਹੈ ਜੋ ਬਾਬੇ ਕੇ ਸੀਸ ਪਰ ਸੀ।...ਬਾਬਾ ਨਿਹੰਗ ਸਿੰਘ ਦਾ ਚਿੱਟਾ ਬਾਣਾ ਤੇ ਸੀਸ ਪਰ ਖੰਡਾ ਦਮਕਦਾ ਹੈ।ਸੂਰਜ ਦੀਆਂ ਰਿਸ਼ਮਾਂ ਵਾਂਗੂੰ ਝਲਕ ਪਵੇ।"* ਇਹ ਉਹ ਹੀ ਰਜਮੈਂਟ ਸੀ ਜਿਸ ਵਿੱਚ ਭਰਤੀ ਹੋ ਕੇ ਸਤਿਗੁਰੂ ਰਾਮ ਸਿੰਘ ਨੇ ਆਪਣੀ ਸੈਨਿਕ ਸੇਵਾ ਸ਼ੁਰੂ ਕੀਤੀ ਸੀ, ਜਿਸ ਕਾਰਨ ਦੋਵੇਂ ਉਸ ਸਮੇਂ ਤੋਂ ਹੀ ਆਪਸੀ ਸੰਪਰਕ ਵਿੱਚ ਸਨ।ਸੈਨਿਕ ਸੇਵਾ ਦੌਰਾਨ ਸਤਿਗੁਰੂ ਜੀ ਵੱਲੋਂ ਦਿਖਾਏ ਬਹੁਤੇ ਅਸਚਰਜ ਕੌਤਕਾਂ ਵਿਚ ਸੂਬਾ ਕਾਨ੍ਹ ਸਿੰਘ ਦੀ ਹੀ ਸ਼ਮੂਲੀਅਤ ਦੱਸੀ ਜਾਂਦੀ ਹੈ।** ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਕਾਨ੍ਹ ਸਿੰਘ ਨੇ ਹਜ਼ਰੋ ਜਾ ਕੇ ਸਤਿਗੁਰੂ ਬਾਲਕ ਸਿੰਘ ਤੋਂ ਨਾਮ ਪ੍ਰਾਪਤ ਕੀਤਾ।ਦੂਜੇ ਸਿੱਖ-ਅੰਗਰੇਜ਼ ਯੁੱਧ ਦੀ ਸਮਾਪਤੀ ਉਪਰੰਤ ਉਹ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਮਲੌਟ ਵਿਖੇ ਰਹਿਣ ਲੱਗ ਪਿਆ।"ਸਤਿਗੁਰੂ ਬਿਲਾਸ" (ਭਾਗ ਪਹਿਲਾ) ਵਿਚ ਲਿਖਿਆ ਹੈ, "ਜੁੱਧ ਹੋਣੇ ਦੇ ਪਾਛੇ ਸੂਬਾ ਕਾਨ੍ਹ ਸਿੰਘ, ਚੱਕ ਦਾ, ਵੈਰਾਗੀ ਹੋ ਕੇ ਮਲੋਟ ਪਹਾੜ ਮੇਂ ਜਾਇ ਬੰਦਗੀ ਕਰਨੇ ਲੱਗਾ ਸੀ।ਫੇਰ ਕਾਂਗੜੇ ਕੇ ਪਹਾੜ ਮੇਂ ਗਿਆ।"*** ਉਦਰ ਪੂਰਤੀ ਲਈ ਉਸਨੇ ਇੱਥੇ ਪਣ-ਚੱਕੀ ਦਾ ਕੰਮ ਸ਼ੁਰੂ ਕੀਤਾ।ਛੇਵੇਂ ਦਹਾਕੇ ਦੇ ਅੰਤਲੇ ਸਮੇਂ ਪਾਣੀ ਦੀ ਘਾਟ ਆ ਜਾਣ ਕਾਰਨ ਕੰਮ ਵਿੱਚ ਕਮੀ ਆ ਗਈ ਤਾਂ

---

* ਪੰਨਾ 334

** ਵਿਸਥਾਰ ਲਈ ਦੇਖੋ: ਸਤਿਗੁਰੂ ਬਿਲਾਸ (ਭਾਗ ਪਹਿਲਾ), ਪੰਨਾ 111, 115, 118, 122, 124 ਆਦਿ

*** ਪੰਨਾ 150

ਉਹ ਇਹ ਪਿੰਡ ਛੱਡ ਕੇ ਸਢੌਰਾ, ਜ਼ਿਲ੍ਹਾ ਅੰਬਾਲਾ, ਵਿਖੇ ਰਹਿਣ ਲੱਗ ਪਿਆ। ਇਹਨੀਂ ਦਿਨੀਂ ਹੀ ਉਸ ਨੂੰ ਸੂਬਾ ਥਾਪਿਆ ਗਿਆ। ਅੰਮ੍ਰਿਤਸਰ ਅਤੇ ਰਾਇਕੋਟ ਵਿਖੇ ਬੁੱਚੜਾਂ ਦੇ ਕਤਲ ਹੋਣ ਪਿੱਛੋਂ ਪੁਲਸ ਉਸ ਦੀ ਵੀ ਨਿਗਰਾਨੀ ਕਰਦੀ ਰਹੀ। ੧੮੬੮ ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਕਾਨ੍ਹ ਸਿੰਘ ਪੁੱਤਰ ਨੱਥਾ ਸਿੰਘ, ਜਾਤ ਕਾਸ਼ਤਕਾਰ, (ਬੋਪਾਰਾਇ), ਵਸਨੀਕ ਮਲੇਰ ਕੋਟਲਾ ਦੀ ਹੱਦ ਵਿੱਚ ਚੱਕ ਦਾ, ਉਮਰ 60 ਸਾਲ, ਅੱਜ ਕੱਲ ਬਲੋਲ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਰਹਿ ਰਿਹਾ ਹੈ, ਇਹ ਵਿਅਕਤੀ ਭਾਵੇਂ ਕੂਕਾ ਹੈ, ਇਕ ਵੱਡਾ ਨਿਹੰਗ ਹੈ, ਹੁਸ਼ਿਆਰਪੁਰ, ਅੰਬਾਲਾ, ਮਾਲਵਾ ਅਤੇ ਕੋਹਸਤਾਨ ਵਿੱਚ ਪ੍ਰਚਾਰ ਕਰਦਾ ਹੈ।"

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਕਾਨ੍ਹ ਸਿੰਘ ਉਰਫ ਨਿਹੰਗ ਸਿੰਘ, ਪੁੱਤਰ ਨੱਥਾ ਸਿੰਘ, ਜੱਟ, ਚੱਕ, ਰਿਆਸਤ ਮਲੇਰ ਕੋਟਲਾ, ਸੂਬਾ, ਨੌਨਿਹਾਲ ਰਜਮੈਂਟ ਵਿੱਚ ਹਵਾਲਦਾਰ ਸੀ, ਰਹਿਣ ਦਾ ਕੋਈ ਨਿਸ਼ਚਿਤ ਟਿਕਾਣਾ ਨਹੀਂ, ਇਕ ਤੋਂ ਦੂਜੇ ਜ਼ਿਲ੍ਹੇ ਵਿੱਚ ਸਫ਼ਰ ਉੱਤੇ ਰਹਿੰਦਾ ਹੈ।"

ਉਸ ਨੂੰ ਸਤਿਗੁਰੂ ਰਾਮ ਸਿੰਘ ਦੀ ਗ੍ਰਿਫ਼ਤਾਰੀ ਤੋਂ ਅਗਲੇ ਦਿਨ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕੀਤਾ ਗਿਆ। ਗ੍ਰਿਫ਼ਤਾਰੀ ਸਮੇਂ ਉਸ ਦੀ ਉਮਰ ਲਗਭਗ ਸੱਠ ਸਾਲ ਸੀ।

**4) ਸੂਬਾ ਜਵਾਹਰ ਸਿੰਘ**: ਜਵਾਹਰ ਸਿੰਘ ਦਾ ਜਨਮ 1820 ਈਸਵੀ ਦੇ ਲਗਭਗ ਪਿਤਾ ਦਲ ਸਿੰਘ ਦੇ ਘਰ ਫੀਰੋਜ਼ਪੁਰ ਜ਼ਿਲ੍ਹੇ ਦੀ ਤਹਿਸੀਲ ਮੋਗਾ ਦੇ ਥਾਣਾ ਡਗਰੂ ਅਧੀਨ ਪੈਂਦੇ ਪਿੰਡ ਡਰੋਲੀ ਭਾਈ ਵਿਖੇ ਹੋਇਆ। ਇਕ ਹੋਰ ਸਰੋਤ ਅਨੁਸਾਰ ਜਨਮ ਪਿੰਡ ਸੋਹਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਪਿਤਾ ਦੀ ਮੌਤ ਬਾਅਦ ਮਾਤਾ ਨਾਲ ਬਚਪਨ ਵਿਚ ਨਾਨਕੇ ਪਿੰਡ ਭਾਈ ਕੀ ਡਰੋਲੀ ਆ ਗਏ। ਉਸ ਦੀ ਉਮਰ ਅਜੇ ਪੰਜ ਕੁ ਸਾਲ ਦੀ ਸੀ ਕਿ ਉਸ ਦੇ ਪਿਤਾ ਦਾ ਦੇਹਾਂਤ ਹੋ ਗਿਆ। ਸੁਰਤ ਸੰਭਾਲਣ ਉਪਰੰਤ ਉਸਨੇ ਕੁੱਝ ਸਮਾਂ ਖੇਤੀਬਾੜੀ ਦਾ ਜੱਦੀ-ਪੁਸ਼ਤੀ ਕੰਮ-ਧੰਦਾ ਕੀਤਾ ਜੋ ਰਾਸ ਨਾ ਆਇਆ। ਪੱਚੀ ਛੱਬੀ ਸਾਲ ਦੀ ਉਮਰ ਵਿੱਚ ਉਹ ਸਾਧ ਬਣ ਗਿਆ। ਇਸ ਰੂਪ ਵਿਚ ਉਸ ਨੇ ਦੂਰ ਦੁਰਾਡੇ ਤੀਰਥਾਂ ਦਾ ਭਰਮਣ ਕੀਤਾ ਅਤੇ ਲਗਭਗ ਚਾਰ ਸਾਲ ਬਨਾਰਸ ਵਿੱਚ ਸਿੱਖਿਆ ਪ੍ਰਾਪਤ ਕਰਦਿਆਂ ਬਤੀਤ ਕੀਤੇ। ਇਸ ਤਰ੍ਹਾਂ ਲਗਭਗ ਡੇਢ ਦਹਾਕਾ ਸਾਧਾਂ ਸੰਤਾਂ ਨਾਲ ਰਹਿਣ ਉਪਰੰਤ ਉਸ ਨੇ ਇਸੇ ਜ਼ਿਲ੍ਹੇ ਦੇ ਥਾਣਾ ਨਿਹਾਲ ਸਿੰਘ ਵਾਲਾ ਦੇ ਪਿੰਡ ਲੋਪੋ ਵਿਖੇ ਡੇਰਾ ਬਣਾ ਲਿਆ ਅਤੇ ਭਜਨ ਬੰਦਗੀ ਕਰ ਕੇ ਜੀਵਨ ਬਤੀਤ ਕਰਨ ਲੱਗਾ। ਕਰਤਾ "ਸਤਿਗੁਰੂ ਬਿਲਾਸ" ਉਸ ਦੇ ਨਾਮਧਾਰੀ ਬਣਨ ਤੋਂ ਪੂਰਬਲੇ ਜੀਵਨ ਬਾਰੇ ਉਸ ਦੇ ਆਪਣੇ ਮੂੰਹੋਂ ਅਖਵਾਉਂਦਾ

ਹੈ, "ਮੈਂ ਪਹਿਲੇ ਨਿਰਮਲਾ ਸੀ। ਕਥਾ ਕਰ ਛੱਡਦਾ ਸੀ। ਚੰਗੇ ਰਾਜ਼ੀ ਥੇ। ਓਸ ਕਥਾ ਕੇ ਪ੍ਰਤਾਪ ਸੇ ਹਜ਼ੂਰ ਕਾ ਦਰਸ਼ਨ ਤਾਂ ਹੋਇ ਗਿਆ ਹੈ....।"* ਉਹ 1860 ਈਸਵੀ ਦੇ ਕਰੀਬ ਕੂਕਾ ਬਣਿਆ। ਆਪਣੇ ਸੁਹਿਰਦ ਵਿਵਹਾਰ ਕਾਰਨ ਉਹ ਥੋੜੇ ਸਮੇਂ ਵਿੱਚ ਹੀ ਸਤਿਗੁਰੂ ਰਾਮ ਸਿੰਘ ਦੇ ਵਿਸ਼ਵਾਸ ਪਾਤਰਾਂ ਵਿੱਚ ਸ਼ਾਮਲ ਹੋ ਗਿਆ। ਕਿਹਾ ਜਾਂਦਾ ਹੈ ਕਿ ਉਸ ਦੇ ਤਪੱਸਿਆ ਅਤੇ ਭਜਨ-ਬੰਦਗੀ ਵਿੱਚ ਲੀਨ ਰਹਿਣ ਕਾਰਨ ਖੁਦ ਸਤਿਗੁਰੂ ਰਾਮ ਸਿੰਘ ਵੀ ਉਸ ਨੂੰ ਸਤਿਕਾਰ ਦੀ ਨਜ਼ਰ ਨਾਲ ਦੇਖਦੇ ਸਨ ਅਤੇ ਉਸ ਦੇ ਆਉਣ ਉੱਤੇ ਖੜ੍ਹੇ ਹੋ ਜਾਇਆ ਕਰਦੇ ਸਨ। ਸੰਤ ਖਾਲਸੇ ਵਿਚ ਉਸ ਦੀ ਵਿਅਕਤੀਗਤ ਛਬੀ ਇਕ ਪਹੁੰਚੇ ਹੋਏ ਮਹਾਂਪੁਰਖ ਵਾਲੀ ਬਿਆਨ ਕੀਤੀ ਗਈ ਹੈ। "ਸਤਿਗੁਰੂ ਬਿਲਾਸ" (ਭਾਗ ਪਹਿਲਾ) ਵਿਚ ਲਿਖਿਆ ਹੈ, "ਇਕ ਦਿਨ ਸਤਿਗੁਰੂ ਜੀ ਪੁੱਛਿਆ ਕੋਈ ਰੱਜੀ ਰੂਹ ਭੀ ਦੇਖੀ ਹੈ? ਇਕ ਸਿੰਘ ਨੇ ਕਹਿਆ ਜੀ ਜਾਂ ਤੇ ਆਪ ਕੀ ਰੂਹ ਰੱਜੀ ਹੋਈ ਦਿਸਦੀ ਹੈ ਜਾਂ ਬਾਬੇ ਜਵਾਹਰ ਸਿੰਘ ਦੀ। ਹੋਰ ਨਹੀਂ ਕਿਸੇ ਦੀ ਭੀ ਰੱਜੀ ਹੋਈ ਰੂਹ।"*

ਕੂਕਾ ਸੂਬੇ ਥਾਪੇ ਜਾਣ ਦੇ ਪਹਿਲੇ ਅਵਸਰ ਸਮੇਂ ਹੀ, 1859 ਈਸਵੀ ਦੌਰਾਨ, ਉਸ ਨੂੰ ਸੂਬਾ ਥਾਪਿਆ ਗਿਆ ਅਤੇ ਉਸ ਨੂੰ ਮਾਲਵੇ ਦੇ ਇਲਾਕੇ, ਖਾਸ ਕਰਕੇ ਜ਼ਿਲ੍ਹਾ ਫੀਰਜ਼ਪੁਰ ਦੇ ਥਾਣਾ ਬਾਘਾ ਪੁਰਾਣਾ, ਥਾਣਾ ਨਿਹਾਲ ਸਿੰਘ ਵਾਲਾ ਅਤੇ ਰਿਆਸਤ ਫਰੀਦਕੋਟ ਵਿੱਚ ਪਰਚਾਰ ਦੀ ਜਿੰਮੇਵਾਰੀ ਸੌਂਪੀ ਗਈ। ਕੁੱਝ ਸਮਾਂ ਪਿੰਡ ਲੋਪੋਂ ਵਿੱਚ ਗੁਜ਼ਾਰਨ ਉਪਰੰਤ ਉਹ ਪਹਿਲਾਂ ਇੱਥੋਂ ਨੇੜੇ ਹੀ ਇਕ ਹੋਰ ਪਿੰਡ ਤਖਤੂਪੁਰਾ ਰਹਿੰਦਾ ਰਿਹਾ ਅਤੇ ਫਿਰ ਬਿਲਾਸਪੁਰ ਜਾ ਕੇ ਰਹਿਣ ਲੱਗ ਪਿਆ।

ਸੂਬਾ ਜਵਾਹਰ ਸਿੰਘ ਬਾਰੇ 1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਦਰਜ ਟਿੱਪਣੀ ਇਉਂ ਹੈ: ਜਵਾਹਰ ਸਿੰਘ ਪੁੱਤਰ ਦਲ ਸਿੰਘ, ਜਾਤ ਕਾਸ਼ਤਕਾਰ, (ਸੋਹਣ), ਵਸਨੀਕ ਭੋਲੇਕੇ (ਇਹ ਨਾਉਂ ਧੱਲੇਕੇ ਹੋ ਸਕਦਾ ਹੈ-ਲੇਖਕ), ਅੱਜ ਕੱਲ ਤਖਤੂਪੁਰਾ, ਜ਼ਿਲ੍ਹਾ ਫੀਰੋਜ਼ਪੁਰ ਵਿੱਚ ਰਹਿ ਰਿਹਾ ਹੈ, ਉਮਰ 46 ਸਾਲ, ਫੀਰੋਜਪੁਰ ਅਤੇ ਆਸੇ ਪਾਸੇ ਦੇ ਇਲਾਕੇ ਵਿੱਚ ਪ੍ਰਚਾਰ ਕਰਦਾ ਹੈ।

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਜਵਾਹਰ ਸਿੰਘ ਪੁੱਤਰ ਦਲ ਸਿੰਘ, ਜੱਟ, ਤਖਤੂਪੁਰਾ, ਧਰਮ ਕੋਟ, ਫੀਰੋਜਪੁਰ, ਸੂਬਾ, ਸਿੱਖ ਰਾਜ ਸਮੇਂ ਘੋੜਸਵਾਰਾਂ ਵਿੱਚ ਨੌਕਰੀ ਕੀਤੀ, ਰਹਿਣ

---

* ਭਾਗ ਪਹਿਲਾ, ਪੰਨਾ 415

* ਪੰਨਾ 411-12

ਦਾ ਕੋਈ ਨਿਸ਼ਚਿਤ ਟਿਕਾਣਾ ਨਹੀਂ, ਕੂਕਾ ਮਤ ਦਾ ਪਰਚਾਰ ਕਰਦਿਆਂ ਘੁੰਮਦਾ ਰਹਿੰਦਾ ਹੈ।

ਉਸ ਨੂੰ ਸਤਿਗੁਰੂ ਰਾਮ ਸਿੰਘ ਦੇ ਨਾਲ ਹੀ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕੀਤਾ ਗਿਆ।

**5) ਸੂਬਾ ਪਹਾੜਾ ਸਿੰਘ:** ਪਹਾੜਾ ਸਿੰਘ ਦਾ ਜਨਮ 1830 ਈਸਵੀ ਦੇ ਲਗਭਗ ਪਿੰਡ ਮਲੌਦ, ਜਿਲ੍ਹਾ ਲੁਧਿਆਣਾ, ਵਿਖੇ ਇਕ ਜੱਟ ਪਰਿਵਾਰ ਵਿੱਚ ਹੋਇਆ। ਉਸ ਦੇ ਪਿਤਾ ਦਾ ਨਾਉਂ ਹੇਮਾਂ ਸੀ। ਗੱਭਰੂ ਹੋਣ ਉਪਰੰਤ ਉਹ ਪਿੰਡ ਦੇ ਜਾਗੀਰਦਾਰ ਮਿੱਤ ਸਿੰਘ ਪਾਸ ਨੌਕਰ ਹੋ ਗਿਆ।ਪਰ 1857 ਈਸਵੀ ਵਿੱਚ ਨੌਕਰੀ ਛੱਡ ਕੇ ਨਿਰਮਲੇ ਸਾਧੂਆਂ ਨਾਲ ਜਾ ਰਲਿਆ।ਉਸਨੇ 1860 ਈਸਵੀ ਵਿੱਚ ਭੈਣੀ ਸਾਹਿਬ ਜਾ ਕੇ ਨਾਮ ਲਿਆ ਅਤੇ 1865 ਈਸਵੀ ਦੇ ਲਗਭਗ ਉਸ ਨੂੰ ਸੂਬਾ ਥਾਪਿਆ ਗਿਆ।ਸੂਬਾ ਬਣ ਕੇ ਉਸਨੇ ਆਪਣਾ ਟਿਕਾਣਾ ਪਿੰਡ ਸਿਆੜ, ਜ਼ਿਲ੍ਹਾ ਲੁਧਿਆਣਾ, ਵਿਖੇ ਕੀਤਾ।1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਪਹਾੜਾ ਸਿੰਘ ਬਾਰੇ ਦਰਜ ਟਿੱਪਣੀ ਇਉਂ ਹੈ: ਪਹਾੜਾ ਸਿੰਘ ਪੁੱਤਰ ਹੇਮਾ, ਜੱਟ, ਜਾਤ ਕਾਸ਼ਤਕਾਰ, (ਪੰਧੇਰ), ਵਸਨੀਕ ਮਲੌਦ, ਜਿਲ੍ਹਾ ਲੁਧਿਆਣਾ, ਉਮਰ 37 ਸਾਲ, ਲੁਧਿਆਣਾ, ਗੁੱਜਰਾਂਵਾਲਾ ਆਦਿ ਵਿੱਚ ਪ੍ਰਚਾਰ ਕਰਦਾ ਹੈ।

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਕੇਵਲ ਉਸ ਦਾ ਥਾਂ ਟਿਕਾਣਾ ਦਰਜ ਕੀਤਾ ਮਿਲਦਾ ਹੈ।ਇਹ ਟਿੱਪਣੀ ਇਉਂ ਹੈ: ਪਹਾੜਾ ਸਿੰਘ ਪੁੱਤਰ ਹੇਮ ਸਿੰਘ, ਜੱਟ, ਮੁਟੰਡਾ (ਸਹੀ ਨਾਉਂ ਮੁਠੱਡਾ ਹੈ- ਲੇਖਕ), ਫਿਲੌਰ, ਜਲੰਧਰ, ਸੂਬਾ।

ਸੂਬਾ ਪਹਾੜਾ ਸਿੰਘ ਨੂੰ 18 ਜਨਵਰੀ ਨੂੰ ਭੈਣੀ ਸਾਹਿਬ ਤੋਂ ਗ੍ਰਿਫਤਾਰ ਕੀਤਾ ਗਿਆ।

**6) ਸੂਬਾ ਬਰ੍ਹਮਾ ਸਿੰਘ:** ਬਰ੍ਹਮਾ ਸਿੰਘ ਦਾ ਜਨਮ 1820 ਈਸਵੀ ਦੇ ਲਗਭਗ ਬੋਹਾ ਬੁਢਲਾਡਾ ਦੇ ਨਜ਼ਦੀਕ, ਹੁਣ ਜ਼ਿਲ੍ਹਾ ਮਾਨਸਾ ਦੇ ਪਿੰਡ ਦਰੀਆਪੁਰ ਦੇ ਇਕ ਜੱਟ ਪਰਿਵਾਰ ਵਿੱਚ ਹੋਇਆ।ਉਸ ਦੇ ਪਿਤਾ ਦਾ ਨਾਉਂ ਗੁਲਾਬ ਸਿੰਘ ਸੀ।ਉਹ ਕਿਸੇ ਕਾਰਨ ਛੋਟੀ ਉਮਰੇ ਹੀ ਉਦਾਸੀ ਸੰਤਾਂ ਨਾਲ ਰਲ ਗਿਆ ਅਤੇ ਰਮਤਾ ਰਹਿਣ ਲੱਗਾ।ਉਹ ਕੁੱਝ ਸਮਾਂ ਡੇਰਾ ਬ੍ਰਹਮ ਬੂਟਾ, ਅੰਮ੍ਰਿਤਸਰ ਵਿੱਚ ਵੀ ਰਹਿੰਦਾ ਰਿਹਾ।1859 ਈ: ਵਿੱਚ ਕਸ਼ਮੀਰ ਤੋਂ ਵਾਪਸ ਆਉਂਦਿਆਂ ਉਸਨੇ ਹਜ਼ਰੋ ਵਿਖੇ ਸਤਿਗੁਰੂ ਬਾਲਕ ਸਿੰਘ ਦੇ ਦਰਸ਼ਨ ਕੀਤੇ ਅਤੇ ਉਹਨਾਂ ਦਾ ਸੇਵਕ ਬਣ ਗਿਆ।ਪੰਜ ਸਾਲ ਪਿੱਛੋਂ ਉਸ ਦੀ ਮੁਲਾਕਾਤ ਸਤਿਗੁਰੂ ਰਾਮ ਸਿੰਘ ਨਾਲ ਅੰਮ੍ਰਿਤਸਰ ਵਿਖੇ ਹੋਈ ਅਤੇ ਉਹ ਉਹਨਾਂ ਦੇ ਨਾਲ ਹੀ ਭੈਣੀ ਸਾਹਿਬ ਆ ਗਿਆ।ਸੂਬੇ ਥਾਪਣ ਦੇ ਦੂਜੇ ਪੂਰ ਵਿਚ ਉਸ ਨੂੰ ਸੂਬਾ

ਥਾਪ ਕੇ ਸਿਆਲਕੋਟ, ਗੁੱਜਰਾਂਵਾਲਾ ਆਦਿ ਦਾ ਇਲਾਕਾ ਉਸ ਦਾ ਪਰਚਾਰ ਖੇਤਰ ਨਿਸਚਿਤ ਕੀਤਾ ਗਿਆ।19 ਮਾਰਚ 1867 ਨੂੰ ਸਤਿਗੁਰੂ ਜੀ ਹੋਲੇ ਮਹੱਲੇ ਦੇ ਅਵਸਰ ਉੱਤੇ ਸ਼੍ਰੀ ਅਨੰਦਪੁਰ ਸਾਹਿਬ ਪਹੁੰਚੇ ਅਤੇ ਅਗਲੇ ਦਿਨ ਗੁਰਦੁਆਰਾ ਕੇਸਗੜ੍ਹ ਦੇ ਦਰਸ਼ਨਾਂ ਲਈ ਗਏ।ਗੁਰਦੁਆਰੇ ਦੇ ਪੁਜਾਰੀ ਹਰੀ ਸਿੰਘ ਨੇ ਸਤਿਗੁਰੂ ਜੀ ਦੀ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਸਤਿਗੁਰੂ ਜੀ ਦੇ ਆਦੇਸ਼ ਕਰਨ ਉੱਤੇ ਸੂਬਾ ਬਰ੍ਹਮਾ ਸਿੰਘ ਨੇ ਹੀ ਅਰਦਾਸ ਕੀਤੀ।ਸੂਬਾ ਬਰ੍ਹਮਾ ਸਿੰਘ ਨੂੰ ਸਤਿਗੁਰੂ ਜੀ ਨੇ ਇਕ ਬਹੁਤ ਹੀ ਅਹਿਮ ਸੇਵਾ ਸੌਂਪੀ ਹੋਈ ਸੀ, ਮਰਨ ਕਿਨਾਰੇ ਪਏ ਵਿਅਕਤੀਆਂ ਨੂੰ ਨਾਮ ਦੇਣ ਦੀ।"ਸਤਿਗੁਰੂ ਬਿਲਾਸ" ਵਿਚ ਲਿਖਿਆ ਹੈ, "ਏਕ ਸਮੇਂ ਬਾਬੇ ਬਰ੍ਹਮਾ ਸਿੰਘ ਕੋ ਬਚਨ ਕੀਆ ਜਿਥੇ ਚੀਕ ਚਿਹਾੜਾ ਪੈਂਦਾ ਹੋਵੇ ਤੂੰ ਓਥੇ ਜਾਇਆ ਕਰ।ਮਰਨ ਲੱਗੇ ਦੇ ਕੰਨ ਮੇਂ ਭਜਨ ਸੁਣਾਇਆ ਕਰ।ਸੋ ਚੁਰਾਸੀ ਤੋਂ ਬਚ ਜਾਵੇਗਾ ਤੇ ਜਨਮ ਸਿੰਘਾਂ ਦੇ ਘਰ ਹੀ ਹੋਵੇ ਗਾ।"* ਉਹ 1869 ਦੀ ਅੰਮ੍ਰਿਤਸਰ ਦੀ ਵਿਸਾਖੀ ਮੌਕੇ ਸਤਿਗੁਰੂ ਜੀ ਦੇ ਨਾਲ ਅੰਮ੍ਰਿਤਸਰ ਵੀ ਗਿਆ ਸੀ।

ਸੂਬਾ ਬਰ੍ਹਮਾ ਸਿੰਘ ਦਾ ਕਾਰਜ ਖੇਤਰ ਪੱਛਮੀ ਪੰਜਾਬ ਵਿਚ ਸਿਆਲਕੋਟ, ਗੁੱਜਰਾਂਵਾਲਾ ਆਦਿ ਸੀ। ਇਹ ਇਲਾਕਾ ਉਸ ਦੇ ਜੱਦੀ ਇਲਾਕੇ ਤੋਂ ਦੂਰ ਪੈਂਦਾ ਸੀ ਜਿਸ ਕਾਰਨ ਲੋਕ ਉਸ ਦੇ ਪਿਛੋਕੜ ਬਾਰੇ ਬਹੁਤ ਘੱਟ ਜਾਣਦੇ ਸਨ।ਉਹ ਖੁਦ ਵੀ ਆਪਣੇ ਪਿਛੋਕੜ ਬਾਰੇ ਬਹੁਤਾ ਕੁੱਝ ਨਹੀਂ ਸੀ ਦੱਸਦਾ, ਇਸ ਲਈ ਉਸ ਦੇ ਬੀਤੇ ਜੀਵਨ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਕਿਆਸ ਅਰਾਈਆਂ ਪ੍ਰਚਲਤ ਸਨ।ਸਰਕਾਰ ਮੰਨਦੀ ਸੀ ਕਿ ਅੰਮ੍ਰਿਤਸਰ ਵਿੱਚ ਕਬਰਾਂ, ਮਸਜਿਦਾਂ, ਠਾਕਰਦੁਆਰੇ ਆਦਿ ਢਾਹੁਣ ਪਿੱਛੇ ਉਸ ਦਾ ਹੱਥ ਸੀ।ਸੁਪਰਡੰਟ ਪੁਲਸ, ਗੁਜਰਾਂਵਾਲਾ ਨੂੰ ਸ਼ੱਕ ਸੀ ਕਿ ਬਰ੍ਹਮਾ ਸਿੰਘ 1857 ਈਸਵੀ ਦੌਰਾਨ ਗਦਰ ਕਰਨ ਵਾਲੇ ਸਿਪਾਹੀਆਂ ਵਿੱਚੋਂ ਸੀ ਜਿਸ ਨੇ ਆਪਣੀ ਅਸਲੀਅਤ ਛੁਪਾਉਣ ਲਈ ਧਾਰਮਿਕ ਭੇਖ ਧਾਰਨ ਕੀਤਾ ਹੋਇਆ ਹੈ।ਬਰ੍ਹਮਾ ਸਿੰਘ ਨਾਲ ਮੁਲਾਕਾਤ ਕਰਨ ਉਪਰੰਤ ਇਸ ਅਧਿਕਾਰੀ ਦਾ ਅਨੁਮਾਨ ਸੀ ਕਿ ਬਰ੍ਹਮਾ ਸਿੰਘ ਚੰਗਾ ਘੋੜਸਵਾਰ; ਅਤੇ ਕਵਾਇਦ ਅਤੇ ਫੌਜੀ ਦਾਅ ਪੇਚਾਂ ਦੀ ਸਮਝ ਰੱਖਣ ਵਾਲਾ ਵਿਅਕਤੀ ਹੈ।ਇਸ ਪੁਲਸ ਅਧਿਕਾਰੀ ਨੂੰ ਮਿਲੀ ਗੁਪਤ ਰੀਪੋਰਟ ਅਨੁਸਾਰ ਬਰ੍ਹਮਾ ਸਿੰਘ ਸਰਕਾਰ ਵਿਰੁੱਧ ਵਿਦਰੋਹ ਦਾ ਪਰਚਾਰ ਕਰਦਾ ਸੀ।ਇਸ ਲਈ ਜਦੋਂ ਉਹ 1871 ਦੌਰਾਨ ਇਸ ਜ਼ਿਲ੍ਹੇ ਦੇ ਪਿੰਡਾਂ ਵਿੱਚ ਪਰਚਾਰ ਕਰਨ ਉਪਰੰਤ ਜਿਲ੍ਹਾ ਸਿਆਲਕੋਟ ਵਿੱਚ ਗਿਆ ਤਾਂ ਪਹਿਲੇ

* ਭਾਗ ਪਹਿਲਾ, ਪੰਨਾ 410

ਅਧਿਕਾਰੀ ਨੇ ਸਿਆਲਕੋਟ ਜ਼ਿਲ੍ਹੇ ਦੇ ਪੁਲਸ ਅਧਿਕਾਰੀਆਂ ਨੂੰ ਬਰ੍ਹਮਾ ਸਿੰਘ ਦੀ ਗੁਪਤ ਰੂਪ ਵਿੱਚ ਨਿਗਰਾਨੀ ਰੱਖਣ ਦੀ ਸਲਾਹ ਦਿੱਤੀ। 1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਬਰ੍ਹਮਾ ਸਿੰਘ ਪੁੱਤਰ ਗੁਲਾਬ ਸਿੰਘ, ਜਾਤ ਕਾਸ਼ਤਕਾਰ, ਵਸਨੀਕ ਕੁਲੈਣਾ, ਜਿਲ੍ਹਾ ਅੰਬਾਲਾ, ਉਮਰ 45 ਸਾਲ, ਜਲੰਧਰ, ਗੁੱਜਰਾਂਵਾਲਾ, ਲਾਹੌਰ ਅਤੇ ਸਿਆਲਕੋਟ ਜ਼ਿਲਿਆਂ ਵਿੱਚ ਪ੍ਰਚਾਰ ਕਰਦਾ ਹੈ।(ਪਿੰਡ ਕੈਲਾਣਾ ਦਰੀਆਪੁਰ ਦੇ ਨਾਲ ਮਾਨਸਾ ਜ਼ਿਲ੍ਹੇ ਦਾ ਪਿੰਡ ਹੈ। ਇਹਨਾਂ ਪਿੰਡਾਂ ਦੇ ਪੁਰਾਂਣੇ ਜ਼ਿਲ੍ਹੇ ਸਮੇਂ ਸਮੇਂ ਕੈਥਲ, ਅੰਬਾਲਾ, ਕਰਨਾਲ ਅਤੇ ਹਿਸਾਰ ਵੀ ਰਹੇ।)

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਬਰ੍ਹਮਾ ਸਿੰਘ ਪੁੱਤਰ ਗੁਲਾਬ ਸਿੰਘ, ਜੱਟ, ਕੂਲਾਨਾ, ਸ਼ਾਹਬਾਦ, ਅੰਬਾਲਾ, ਸੂਬਾ, ਰਹਿਣ ਦਾ ਕੋਈ ਨਿਸ਼ਚਿਤ ਟਿਕਾਣਾ ਨਹੀਂ, ਪਰਚਾਰ ਕਰਦਿਆਂ ਘੁੰਮਦਾ ਰਹਿੰਦਾ ਹੈ।

ਉਸ ਨੂੰ ਸਤਿਗੁਰੂ ਰਾਮ ਸਿੰਘ ਦੀ ਗ੍ਰਿਫ਼ਤਾਰੀ ਤੋਂ ਅਗਲੇ ਦਿਨ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕੀਤਾ ਗਿਆ। ਇਸ ਸਮੇਂ ਉਸ ਦੀ ਉਮਰ ਲਗਭਗ ਪੰਜਾਹ ਸਾਲ ਸੀ।

**7) ਸੂਬਾ ਮਾਨ ਸਿੰਘ:** ਸ: ਮੱਖਣ ਸਿੰਘ, ਜੱਟ, ਵਸਨੀਕ ਪਿੰਡ ਸੈਦੋਕੀ, ਥਾਣਾ ਨਿਹਾਲ ਸਿੰਘ ਵਾਲਾ, ਜਿਲ੍ਹਾ ਫੀਰੋਜਪੁਰ ਦੇ ਘਰ 1830 ਈਸਵੀ ਦੇ ਲਗਭਗ ਮਾਨ ਸਿੰਘ ਦਾ ਜਨਮ ਹੋਇਆ। ਪਿੰਡ ਵਿੱਚੋਂ ਕਈ ਪਰਿਵਾਰ ਕੂਕੇ ਬਣੇ ਹੋਏ ਸਨ, ਉਹਨਾਂ ਦੀ ਸੰਗਤ ਕਾਰਨ ਮਾਨ ਸਿੰਘ ਵੀ 1865 ਈਸਵੀ ਦੇ ਲਗਭਗ ਕੂਕਾ ਬਣ ਗਿਆ। ਉਹ ਇਕ ਚੰਗਾ ਪ੍ਰਚਾਰਕ ਸੀ। ਉਹ ਉਹਨਾਂ ਕੂਕਿਆਂ ਵਿਚੋਂ ਸੀ ਜਿਨ੍ਹਾਂ ਨੇ ਆਪਣੀ ਜਮੀਨ ਜਾਇਦਾਦ ਵੇਚ ਕੇ ਪ੍ਰਾਪਤ ਹੋਈ ਵੱਟਕ ਸਤਿਗੁਰੂ ਰਾਮ ਸਿੰਘ ਪਾਸ ਸਾਂਝੇ ਕੰਮਾਂ ਲਈ ਜਮਾਂ ਕਰਵਾ ਦਿੱਤੀ ਸੀ ਅਤੇ ਆਪ ਅੰਗਰੇਜ਼ੀ ਰਾਜ ਦੇ ਛੇਤੀ ਖ਼ਾਤਮੇ ਅਤੇ ਸਿੱਖ ਰਾਜ ਦੀ ਸਥਾਪਨਾ ਸੰਬੰਧੀ ਭਵਿੱਖਬਾਣੀ ਨੂੰ ਅਸਲੀਅਤ ਵਿੱਚ ਬਦਲਨ ਲਈ ਕ੍ਰਿਆਸ਼ੀਲ ਸਨ। ਉਹ ਫ਼ਰਵਰੀ, 1869 ਈਸਵੀ ਦੌਰਾਨ ਮੁਕਤਸਰ-ਸਿਰਸਾ ਇਲਾਕੇ ਵਿੱਚ ਅੰਗਰੇਜ਼ੀ ਰਾਜ ਦੀ ਥਾਂ ਸਿੱਖ-ਰਾਜ ਦੀ ਸਥਾਪਨਾ ਦਾ ਐਲਾਨ ਕਰਨ ਵਾਲੇ ਕੂਕਿਆਂ ਦੇ ਜਥੇ ਵਿੱਚ ਸ਼ਾਮਲ ਸੀ ਪਰ ਅੰਗਰੇਜ਼ ਹਾਕਮਾਂ ਨੇ ਨੀਤੀ ਤਹਿਤ ਉਸ ਨੂੰ ਬਿਨਾਂ ਮੁਕੱਦਮਾ ਚਲਾਏ ਛੱਡ ਦਿੱਤਾ ਸੀ। ਉਸ ਨੂੰ ਮਲੇਰਕੋਟਲੇ ਦੀ ਘਟਨਾ ਪਿੱਛੋਂ ਉਸ ਦੇ ਪਿੰਡ ਸੈਦੋ ਕੀ ਤੋਂ ਗ੍ਰਿਫ਼ਤਾਰ ਕੀਤਾ ਗਿਆ ਸੀ।

**8) ਸੂਬਾ ਮਲੂਕ ਸਿੰਘ:** 1830 ਈਸਵੀ ਦੇ ਲਗਭਗ ਜਨਮੇ ਮਲੂਕ ਸਿੰਘ ਦੇ ਪਿਤਾ ਦਾ ਨਾਉਂ ਸੁੱਖਾ ਸਿੰਘ ਸੀ। ਉਹ ਪਿੰਡ ਫੂਲੇਵਾਲ, ਤਹਿਸੀਲ

ਮੁਕਤਸਰ, ਜ਼ਿਲ੍ਹਾ ਫੀਰੋਜ਼ਪੁਰ ਦਾ ਵਸਨੀਕ ਸੀ।ਉਸਨੇ ਮੁਢਲੀ ਉਮਰ ਘਰ ਪਰਿਵਾਰ ਵਸਾ ਕੇ ਆਪਣੇ ਪਿੰਡ ਵਿੱਚ ਗੁਜ਼ਾਰੀ ਜਿੱਥੇ ਉਹ ਨੰਬਰਦਾਰੀ ਵੀ ਕਰਦਾ ਸੀ। 1865 ਈ: ਦੇ ਲਗਭਗ ਉਸਨੇ ਭੈਣੀ ਸਾਹਿਬ ਆ ਕੇ ਡੇਰਾ ਲਾ ਲਿਆ।ਦੋ ਸਾਲ ਪਿੱਛੋਂ ਉਸ ਨੂੰ ਸੂਬਾ ਥਾਪ ਕੇ ਮੁਕਤਸਰ ਅਤੇ ਫਾਜ਼ਿਲਕਾ ਬੰਗਲਾ ਇਲਾਕੇ ਵਿੱਚ ਪਰਚਾਰ ਦੀ ਜ਼ਿੰਮੇਵਾਰੀ ਸੌਂਪੀ ਗਈ।1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਮਲੂਕ ਸਿੰਘ, ਕਾਸ਼ਤਕਾਰ, ਵਸਨੀਕ ਭੋਲੇਵਾਲ, ਜਿਲ੍ਹਾ ਫੀਰੋਜ਼ਪੁਰ, ਉਮਰ 35 ਸਾਲ, ਫੀਰੋਜ਼ਪੁਰ ਅਤੇ ਇਸ ਦੇ ਆਲੇ-ਦੁਆਲੇ ਪ੍ਰਚਾਰ ਕਰਦਾ ਹੈ।" ਅੰਬਾਲਾ ਸਰਕਲ ਦੇ ਡਿਪਟੀ ਇਨਸਪੈਕਟਰ ਜਨਰਲ ਪੁਲਸ ਨੇ 1869 ਈਸਵੀ ਵਿਚ ਮਲੂਕ ਸਿੰਘ ਬਾਰੇ ਇਹ ਟਿੱਪਣੀ ਦਰਜ ਕੀਤੀ: "ਸਾਰੀ ਕੂਕਾ ਸੰਪਰਦਾਇ ਦੇ ਵਿਸ਼ਵਾਸ ਦਾ ਪਾਤਰ ਹੈ ਅਤੇ ਸਾਰੇ ਉਸ ਦਾ ਆਦਰ ਕਰਦੇ ਹਨ।ਉਹ ਸਫਲ ਪ੍ਰਚਾਰਕ ਹੈ ਭਾਵੇਂ ਕਿਹਾ ਜਾਂਦਾ ਹੈ ਕਿ ਉਹ ਆਪ ਨਾਮ ਨਹੀਂ ਦਿੰਦਾ ਸਗੋਂ ਨਾਮ ਲੈਣ ਦੇ ਇੱਛਕ ਵਿਅਕਤੀਆਂ ਨੂੰ (ਸਤਿਗੁਰੂ) ਰਾਮ ਸਿੰਘ ਪਾਸ ਲਿਆਉਂਦਾ ਹੈ।"

ਫਰਵਰੀ, 1869 ਦੌਰਾਨ ਕੂਕਿਆਂ ਦੇ ਇਕ ਜਥੇ ਨੇ ਜ਼ਿਲ੍ਹਾ ਸਰਸਾ ਦੇ ਥਾਣਾ ਰੋੜੀ ਅਧੀਨ ਪੈਂਦੇ ਪਿੰਡ ਥਰਾਜਵਾਲਾ (ਭਾਵੇਂ ਇਹ ਪਿੰਡ ਮੁਕਤਸਰ ਤੋਂ ਕੇਵਲ 25 ਕੁ ਮੀਲ ਦੂਰ ਹੈ ਪਰ ਅੰਗਰੇਜ਼ੀ ਰਿਕਾਰਡ ਵਿਚ ਇਸ ਨੂੰ ਜ਼ਿਲ੍ਹਾ ਹਿਸਾਰ ਵਿਚ ਹੀ ਲਿਖਿਆ ਮਿਲਦਾ ਹੈ।)ਵਿਖੇ ਅੰਗਰੇਜ਼ੀ ਰਾਜ ਦੇ ਖ਼ਾਤਮੇ ਅਤੇ ਖਾਲਸਾ ਰਾਜ ਦੇ ਪੁਨਰ ਅਰੰਭ ਦਾ ਐਲਾਨ ਕੀਤਾ।ਮਲੂਕ ਸਿੰਘ ਇਸ ਜਥੇ ਵਿੱਚ ਸ਼ਾਮਲ ਸੀ। ਇਸ ਸਥਾਨਕ ਹੱਲੇ ਗੁੱਲੇ ਉੱਤੇ ਕਾਬੂ ਪਾਏ ਜਾਣ ਉਪਰੰਤ ਮਲੂਕ ਸਿੰਘ ਨੂੰ ਤਾੜਨਾ ਦੇ ਕੇ ਛੱਡ ਦਿੱਤਾ ਗਿਆ।ਇਸ ਪਿੱਛੋਂ ਮਲੂਕ ਸਿੰਘ ਪਰਿਵਾਰ ਸਮੇਤ ਆਪਣਾ ਪਿੰਡ ਛੱਡ ਕੇ ਭੈਣੀ ਸਾਹਿਬ ਆ ਗਿਆ।ਉਹਨੀਂ ਦਿਨੀਂ ਭੈਣੀ ਸਾਹਿਬ ਤੋਂ ਕੁੱਝ ਦੂਰੀ ਉੱਤੇ ਨਹਿਰ ਸਰਹਿੰਦ ਦੀ ਪੁਟਾਈ ਹੋ ਰਹੀ ਸੀ।ਮਲੂਕ ਸਿੰਘ ਨਹਿਰ ਪੁੱਟਣ ਵਾਲੇ ਮਜ਼ਦੂਰਾਂ ਵਿੱਚ ਜਾ ਕੇ ਕੂਕਾ ਮੱਤ ਦਾ ਪਰਚਾਰ ਕਰਦਾ ਰਿਹਾ।ਮਲੂਕ ਸਿੰਘ ਬਾਰੇ 1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਦਰਜ ਟਿੱਪਣੀ ਇਉਂ ਹੈ: "ਮਲੂਕ ਸਿੰਘ ਪੁੱਤਰ--, ਜੱਟ, ਭੋਲੇਵਾਲ, ਮੁਕਤਸਰ, ਫੀਰਜ਼ਪੁਰ, ਸੂਬਾ, 1857-58 ਦੌਰਾਨ ਕਿਸੇ ਰਜਮੈਂਟ ਵਿੱਚ ਨੌਕਰੀ ਕੀਤੀ।"

ਉਸ ਨੂੰ ਸਤਿਗੁਰੂ ਰਾਮ ਸਿੰਘ ਦੀ ਗ੍ਰਿਫ਼ਤਾਰੀ ਤੋਂ ਅਗਲੇ ਦਿਨ ਨਹਿਰ ਦੀ ਖੁਦਾਈ ਦੇ ਸਥਾਨ ਤੋਂ ਬੁਲਾ ਕੇ ਗ੍ਰਿਫ਼ਤਾਰ ਕੀਤਾ ਗਿਆ।

**9) ਸੂਬਾ ਰੂੜ ਸਿੰਘ:** 1825 ਈਸਵੀ ਦੇ ਲਗਭਗ ਪਿਤਾ ਭਾਈ ਦਿਆਲ ਸਿੰਘ ਦੇ ਘਰ ਪਿੰਡ ਬੰਗਾਲੀਪੁਰ, ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ

ਵਿਚ ਜਨਮਿਆ ਰੂੜ ਸਿੰਘ ਸੂਬਾ ਸਾਹਿਬ ਸਿੰਘ ਦਾ ਵੱਡਾ ਭਰਾ ਸੀ। ਉਹ ਪਰਿਵਾਰ ਸਮੇਤ ਅੰਮ੍ਰਿਤਸਰ ਰਹਿੰਦਾ ਸੀ ਜਿਥੇ ਉਹ ਤਰਖਾਣਾ ਕੰਮ ਕਰਕੇ ਆਪਣੇ ਪਰਿਵਾਰ ਦਾ ਨਿਰਬਾਹ ਚਲਾਉਂਦਾ ਸੀ। ਉਹ ਆਪਣੇ ਛੋਟੇ ਭਰਾ ਸਾਹਿਬ ਸਿੰਘ ਦੇ ਪ੍ਰਭਾਵ ਕਾਰਨ ਕੂਕਾ ਬਣਿਆ। ਉਸ ਨੂੰ 1867 ਈ: ਦੇ ਇਰਦ ਗਿਰਦ ਸੂਬਾ ਥਾਪਿਆ ਗਿਆ। ਉਸ ਦਾ ਅੰਮ੍ਰਿਤਸਰ ਸ਼ਹਿਰ ਅਤੇ ਆਸੇ ਪਾਸੇ ਦੇ ਇਲਾਕੇ ਵਿੱਚ ਚੰਗਾ ਅਸਰ ਰਸੂਖ ਸੀ। ਪੰਜਾਬ ਸਰਕਾਰ ਅੰਮ੍ਰਿਤਸਰ ਦੇ ਬੁੱਚੜਾਂ ਨੂੰ ਮਾਰਨ ਵਿੱਚ ਉਸ ਦਾ ਹੱਥ ਮੰਨਦੀ ਸੀ ਪਰ ਕਿਸੇ ਪੁਖਤਾ ਸਬੂਤ ਦੀ ਅਣਹੋਂਦ ਕਾਰਨ ਉਸ ਨੂੰ ਹੱਥ ਨਹੀਂ ਸੀ ਪਾਇਆ ਗਿਆ।

1868 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: ਅਰੂੜ ਸਿੰਘ ਪੁੱਤਰ ਦਿਆਲ ਸਿੰਘ, ਜਾਤ ਤਰਖਾਣ, ਵਸਨੀਕ ਬਾਇਵਾਲੀਪੁਰ (ਅਸਲ ਨਾਂ ਬੰਗਾਲੀਪੁਰ), ਜਿਲ੍ਹਾ ਅੰਮ੍ਰਿਤਸਰ, ਉਮਰ 40 ਸਾਲ, ਅੰਮ੍ਰਿਤਸਰ ਜ਼ਿੱਲ੍ਹੇ ਵਿੱਚ ਪ੍ਰਚਾਰ ਕਰਦਾ ਹੈ।"

1871 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਰੂੜ ਸਿੰਘ ਪੁੱਤਰ ਲਾਲ ਸਿੰਘ, ਜੱਟ, ਥੰਮਨਵਾਲੀ, ਤਰਨਤਾਰਨ-ਅੰਮ੍ਰਿਤਸਰ, ਸੂਬਾ, ਆਮ ਤੌਰ ਉੱਤੇ ਅੰਮ੍ਰਿਤਸਰ ਰਹਿੰਦਾ ਹੈ, ਨੰਬਰ 2 (ਇਹ ਕ੍ਰਮ ਅੰਕ ਸਾਹਿਬ ਸਿੰਘ ਦਾ ਹੈ-ਲੇਖਕ) ਦਾ ਭਰਾ ਹੈ।"

ਉਸ ਨੂੰ 15 ਜਨਵਰੀ, 1872 ਈ: ਨੂੰ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕਰ ਕੇ ਲੁਧਿਆਣੇ ਲਿਆਂਦਾ ਗਿਆ ਸੀ।

**10) ਸੂਬਾ ਲੱਖਾ ਸਿੰਘ:** ਲੱਖਾ ਸਿੰਘ ਜ਼ਿਲ੍ਹਾ ਲੁਧਿਆਣੇ ਦੇ ਮਲੌਦ ਕਸਬੇ ਦਾ ਵਸਨੀਕ ਸੀ। ਉਸ ਦੇ ਪਿਤਾ ਦਾ ਨਾਉਂ ਸ: ਰਾਮ ਸਿੰਘ ਸੀ। ਗਭਰੇਟ ਉਮਰ ਹੁੰਦਿਆਂ ਹੀ ਉਹ ਲਾਹੌਰ ਦਰਬਾਰ ਦੀ ਸ਼ੇਰਦਿਲ ਰਜਮੈਂਟ ਵਿੱਚ ਭਰਤੀ ਹੋ ਗਿਆ। ਸਿੱਖ-ਅੰਗਰੇਜ਼ ਯੁੱਧ ਵਿੱਚ ਸਿੱਖ ਸੈਨਾ ਦੀ ਹਾਰ ਦੇ ਛੇਤੀ ਹੀ ਪਿੱਛੋਂ ਇਹ ਰਜਮੈਂਟ ਤੋੜ ਦਿੱਤੇ ਜਾਣ ਉਪਰੰਤ ਉਹ ਅੰਗਰੇਜ਼ੀ ਪੁਲਸ ਵਿੱਚ ਭਰਤੀ ਹੋ ਗਿਆ। ਪੁਲਸ ਦੀ ਨੌਕਰੀ ਕਰਦਿਆਂ ਹੀ ਉਹ ਕੂਕਾ ਬਣਿਆ। 1861 ਈਸਵੀ ਵਿੱਚ ਉਸ ਨੇ ਪੁਲਸ ਦੀ ਨੌਕਰੀ ਛੱਡ ਦਿੱਤੀ ਅਤੇ ਜ਼ਿਲ੍ਹਾ ਜਲੰਧਰ ਦੇ ਪਿੰਡ ਮੂਲਪੁਰ ਵਿੱਚ ਜ਼ਮੀਨ ਖਰੀਦ ਕੇ ਖੇਤੀ ਕਰਨ ਲੱਗਾ ਪਰ ਛੇਤੀ ਹੀ ਖੇਤੀ ਦਾ ਧੰਦਾ ਛੱਡ ਕੇ ਉਸਨੇ ਭੈਣੀ ਸਾਹਿਬ ਆ ਡੇਰਾ ਲਾਇਆ। ਉਸ ਨੂੰ 1865 ਈਸਵੀ ਵਿੱਚ ਸੂਬਾ ਥਾਪਿਆ ਗਿਆ। ਜਲੰਧਰ ਅਤੇ ਇਸ ਦੇ ਆਲੇ ਦੁਆਲੇ ਦਾ ਇਲਾਕਾ ਉਸ ਦਾ ਪਰਚਾਰ ਖੇਤਰ ਸੀ।

ਅੰਗਰੇਜ਼ ਸਰਕਾਰ ਲੱਖਾ ਸਿੰਘ ਨੂੰ ਇਕ ਬਹੁਤ ਹੀ ਜੋਸ਼ੀਲਾ ਪਰਚਾਰਕ ਮੰਨਦੀ ਸੀ। ਉਹ ਸੱਚਮੁੱਚ ਗੁੱਸੇਖੋਰ ਵਿਅਕਤੀ ਸੀ। ਉਹ ਆਪਣੇ ਸਾਥੀ ਸੂਬਿਆਂ ਨਾਲ ਵੀ ਖਹਿਬੜਦਾ ਰਹਿੰਦਾ ਸੀ। "ਸਤਿਗੁਰੂ ਬਿਲਾਸ" (ਭਾਗ

ਪਹਿਲਾ) ਵਿਚ ਉਸ ਦੇ ਸੂਬਾ ਬਰ੍ਹਮਾ ਸਿੰਘ ਨਾਲ ਝਗੜਨ ਅਤੇ ਰਿਖੀ ਸਿੰਘ ਮੁਕਤਸਰ ਨੂੰ ਮਾਰਨ ਕੁੱਟਣ ਦਾ ਜ਼ਿਕਰ ਆਉਂਦਾ ਹੈ।* ਕਿਹਾ ਜਾਂਦਾ ਸੀ ਕਿ ਉਸਨੇ ੧੮੬੮ ਈਸਵੀ ਦੇ ਨਿਗਾਹੇ ਦੇ ਮੇਲੇ ਸਮੇਂ ਦਰਗਾਹ ਉੱਤੇ ਵਜਾਏ ਜਾ ਰਹੇ ਢੋਲ ਪਾੜ ਦਿੱਤੇ ਸਨ ਅਤੇ ਉਥੇ ਆਏ ਲੋਕਾਂ ਵੱਲੋਂ ਨਿਗਾਹੇ ਵਾਲੇ ਪੀਰ ਦੇ ਸ਼ਰਧਾਲੂ ਹੋਣ ਦੀ ਨਿਸ਼ਾਨੀ ਵਜੋਂ ਪਹਿਨੇ ਲਾਲ ਵਸਤਰ ਉਤਰਵਾ ਕੇ ਸਾੜ ਦਿੱਤੇ ਸਨ।੧੮68 ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਲੱਖਾ ਸਿੰਘ ਪੁੱਤਰ ਰਾਮ ਸਿੰਘ, ਕਾਸ਼ਤਕਾਰ, (ਸਰਾਇ), ਵਸਨੀਕ ਮਲੌਦ, ਜਿਲ੍ਹਾ ਲੁਧਿਆਣਾ, ਪ੍ਰੰਤੂ ਵਰਤਮਾਨ ਸਮੇਂ ਭੈਣੀ ਸਾਹਿਬ ਵਿੱਚ ਰਹਿ ਰਿਹਾ ਹੈ, ਉਮਰ 28 ਸਾਲ, ਇਹ ਲੋਕਾਂ ਦੇ ਧਰਮ ਪਰਿਵਰਤਨ ਲਈ ਹੁਸ਼ਿਆਰਪੁਰ ਅਤੇ ਜਲੰਧਰ ਜ਼ਿਲਿਆਂ ਵਿੱਚ ਪ੍ਰਚਾਰ ਕਰਦਾ ਹੈ।"

੧੮੭੧ ਈਸਵੀ ਦੀ ਪੁਲਸ ਰੀਪੋਰਟ ਵਿੱਚ ਉਸ ਬਾਰੇ ਦਰਜ ਟਿੱਪਣੀ ਇਉਂ ਹੈ: "ਲੱਖਾ ਸਿੰਘ ਪੁੱਤਰ ਰਾਮ ਸਿੰਘ, ਜੱਟ, ਛੱਤ ਬਲੋਰ* ਪਟਿਆਲਾ, ਸੂਬਾ, ਦੂਜੀ ਪੁਲਸ ਬਟਾਲੀਅਨ (ਸ਼ੇਰਦਿਲ) ਵਿੱਚ ਰਹਿ ਚੁੱਕਾ ਸਿਪਾਹੀ ਜਿੱਥੇ ਉਹ ਡਰਿਲ ਦੀ ਸਿਖਲਾਈ ਦਿੰਦਾ ਸੀ, ਜੋਸ਼ੀਲਾ ਅਤੇ ਕੱਟੜ ਤਬੀਅਤ ਵਾਲਾ, ਹੱਲਾ-ਗੁੱਲਾ ਮਚਾਉਣ ਦੇ ਸਮਰੱਥ, ਹੁਣੇ ਹੁਣੇ ਪਟਿਆਲਾ ਵਿੱਚ ਕੈਦ ਕੀਤਾ ਦੱਸਿਆ ਜਾਂਦਾ ਹੈ।"

ਸਤਿਗੁਰੂ ਰਾਮ ਸਿੰਘ ਵੱਲੋਂ ਅੰਗਰੇਜ਼ ਪ੍ਰਸ਼ਾਸਨ ਨਾਲ ਤਾਲਮੇਲ ਕਰਨ ਲਈ ਉਸ ਦੀ ਹੀ ਡਿਊਟੀ ਲਾਈ ਜਾਂਦੀ ਸੀ।ਡਿਪਟੀ ਕਮਿਸ਼ਨਰ ਲੁਧਿਆਣਾ ਨੂੰ ਮਸਤਾਨੇ ਸਿੱਖਾਂ ਦੀ ਭੈਣੀ ਸਾਹਿਬ ਸਾਹਿਬ ਤੋਂ ਰਵਾਨਗੀ ਦੀ ਖ਼ਬਰ ਦੇਣ ਲਈ ਉਸ ਨੂੰ ਹੀ ਭੇਜਿਆ ਸੀ, ਇਹ ਸਮਾਚਾਰ ਦੇਣ ਗਏ ਨੂੰ ਹੀ ਉਸ ਨੂੰ ਗ੍ਰਿਫ਼ਤਾਰ ਕੀਤਾ ਗਿਆ।ਸਰਕਾਰੀ ਦਸਤਵੇਜ਼ਾਂ ਤੋਂ ਪ੍ਰਾਪਤ ਸੂਚਨਾ ਅਨੁਸਾਰ ਗ੍ਰਿਫ਼ਤਾਰੀ ਸਮੇਂ ਉਸ ਦੀ ਉਮਰ ਲਗਭਗ 32 ਸਾਲ ਬਣਦੀ ਹੈ ਪਰ ਅਸਲ ਵਿਚ ਉਸ ਦੀ ਉਮਰ 40 ਸਾਲ ਤੋਂ ਉੱਪਰ ਸੀ।

**ੲ. ਗ੍ਰਿਫਤਾਰ ਸੂਬਿਆਂ ਨੂੰ ਸਜ਼ਾਵਾਂ**

**ਅਲਾਹਾਬਾਦ ਕਿਲ੍ਹੇ ਵਿਚ ਇਕ ਸਾਲ**

ਮਿਸਟਰ ਫੋਰਸੀਥ, ਕਮਿਸ਼ਨਰ ਅੰਬਾਲਾ ਡਵੀਯਨ ਨੇ ੧੮ ਜਨਵਰੀ ੧੮੭੧ ਨੂੰ ਪੰਜਾਬ ਸਰਕਾਰ ਵੱਲ ਲਿਖੇ ਪੱਤਰ ਦੁਆਰਾ ਗ੍ਰਿਫ਼ਤਾਰੀਆਂ ਕਰਨ

---

* ਦੇਖੋ ਕ੍ਰਮਵਾਰ ਪੰਨਾ 307 ਅਤੇ 324

* ਸਥਾਨਕ ਨਾਵਾਂ ਥਾਂਵਾਂ ਤੋਂ ਅਣਜਾਣ ਹੋਣ ਕਾਰਨ ਗਲਤ ਲਿਖਿਆ ਜਾਪਦਾ ਹੈ, ਠੀਕ ਨਾਉਂ ਛੱਤ ਬਨੂੜ ਹੋ ਸਕਦਾ ਹੈ- ਲੇਖਕ

ਸੰਬੰਧੀ ਆਪਣੀ ਕਾਰਵਾਈ ਦੀ ਪ੍ਰਵਾਨਗੀ ਲੈਣ ਲਈ ਇਉਂ ਲਿਖਿਆ, "ਜੇਕਰ ਸਮੁੱਚੇ ਰੂਪ ਵਿੱਚ ਸਾਰੇ ਪੰਜਾਬ ਦੀ ਸ਼ਾਂਤੀ ਲਈ ਨਹੀਂ, ਤਾਂ ਘੱਟੋ ਘੱਟ ਜ਼ਿਲ੍ਹਾ ਲੁਧਿਆਣਾ ਵਿੱਚ ਸ਼ਾਂਤੀ ਦੀ ਸਥਾਪਨਾ ਲਈ ਮੈਂ ਅਤਿ ਜ਼ਰੂਰੀ ਸਮਝਦਾ ਹਾਂ ਕਿ ਕੂਕਾ ਸੰਪਰਦਾਇ ਦੇ ਨੇਤਾ ਗੁਰੂ ਰਾਮ ਸਿੰਘ ਨੂੰ ਤੁਰੰਤ ਪੰਜਾਬ ਤੋਂ ਬਾਹਰ ਅਲਾਹਾਬਾਦ ਭੇਜ ਦਿੱਤਾ ਜਾਵੇ। ਹਿੰਦ ਸਰਕਾਰ ਦੁਆਰਾ ਅੰਤਮ ਨਿਰਨਾ ਲਏ ਜਾਣ ਤੱਕ ਉਸ ਨੂੰ ਅਲਾਹਾਬਾਦ ਹੀ, ਨਿਗਰਾਨੀ ਹੇਠ, ਰੱਖਿਆ ਜਾਵੇ। ਭਰੋਸਾ ਹੈ ਕਿ ਜੋ ਕਾਰਵਾਈ ਮੈਂ ਕਰਨ ਲੱਗਾ ਹਾਂ, ਸਰਕਾਰ ਉਸ ਦੀ ਪ੍ਰਵਾਨਗੀ ਦੇ ਦੇਵੇਗੀ ਅਤੇ ਗੁਰੂ ਰਾਮ ਸਿੰਘ ਅਤੇ ਉਸ ਦੇ ਸੂਬਿਆਂ ਦੇ ਵਿਰੁੱਧ ਸੰਨ 1818 ਦੇ ਐਕਟ ਨੰਬਰ III ਅਧੀਨ ਨਜ਼ਰਬੰਦੀ ਅਤੇ ਜੇਲ੍ਹ ਵਿੱਚ ਰੱਖਣ ਦੇ ਵਰੰਟ ਜਾਰੀ ਕਰ ਦਿੱਤੇ ਜਾਣਗੇ।"

ਸਕੱਤਰ, ਪੰਜਾਬ ਸਰਕਾਰ ਵਲੋਂ ਪਹਿਲਾਂ ਹੀ ਆਪਣੇ ਪੱਤਰ ਨੰ: 9-ਸੀ, ਮਿਤੀ 16 ਜਨਵਰੀ, 1872 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਆਪਣੀ ਯੋਜਨਾ ਬਾਰੇ ਸੂਚਿਤ ਕੀਤਾ ਜਾ ਚੁੱਕਾ ਸੀ ਕਿ "ਬੰਦੀ ਤੁਰੰਤ ਅਲਾਹਾਬਾਦ ਭੇਜੇ ਜਾਣਗੇ ਕਿਉਂਕਿ ਉਹਨਾਂ ਦਾ ਪੰਜਾਬ ਵਿੱਚ ਰੱਖਿਆ ਜਾਣਾ ਉਚਿਤ ਨਹੀਂ ਹੋਵੇਗਾ। ਉਹਨਾਂ ਦੇ ਭਵਿੱਖੀ ਟਿਕਾਣੇ ਬਾਰੇ ਬਾਅਦ ਵਿੱਚ ਸਿਫਾਰਸ਼ ਕੀਤੀ ਜਾਵੇਗੀ।" ਪੰਜਾਬ ਸਰਕਾਰ ਵੱਲੋਂ ਹਿੰਦੁਸਤਾਨ ਸਰਕਾਰ ਨੂੰ ਇਹ ਵੀ ਬੇਨਤੀ ਕੀਤੀ ਗਈ ਕਿ ਇਹਨਾਂ ਸਭਨਾਂ ਵਿਅਕਤੀਆਂ ਦੇ 1818 ਈਸਵੀ ਦੇ ਰੈਗੂਲੇਸ਼ਨ III ਅਧੀਨ ਵਰੰਟ ਜਾਰੀ ਕੀਤੇ ਜਾਣ। ਹਿੰਦੁਸਤਾਨ ਸਰਕਾਰ ਵੱਲੋਂ ਕੋਈ ਹੁੰਗਾਰਾ ਆਉਣ ਤੋਂ ਪਹਿਲਾਂ ਹੀ ਪੰਜਾਬ ਸਰਕਾਰ ਵੱਲੋਂ ਸਤਿਗੁਰੂ ਰਾਮ ਸਿੰਘ ਅਤੇ ਹੋਰ ਗ੍ਰਿਫ਼ਤਾਰ ਕੀਤੇ ਵਿਅਕਤੀਆਂ ਦੇ ਪਹਿਲੇ ਜਥੇ ਨੂੰ ਸਖ਼ਤ ਪਹਿਰੇ ਹੇਠ 18 ਜਨਵਰੀ ਸਵੇਰ ਦੀ ਰੇਲ ਗੱਡੀ ਲੁਧਿਆਣੇ ਤੋਂ ਅਲਾਹਾਬਾਦ ਲਈ ਰਵਾਨਾ ਕਰ ਦਿੱਤਾ ਗਿਆ ਸੀ ਅਤੇ ਦੂਜਾ ਜਥਾ ਅਗਲੇ ਦਿਨ ਭਾਵ 19 ਜਨਵਰੀ ਨੂੰ ਦੁਪਹਿਰ ਦੀ ਗੱਡੀ ਰਵਾਨਾ ਕੀਤਾ ਗਿਆ। ਹਿੰਦੁਸਤਾਨ ਸਰਕਾਰ ਨੇ ਇਹਨਾਂ ਸਾਰਿਆਂ ਦੇ ਗ੍ਰਿਫ਼ਤਾਰੀ ਵਰੰਟ ਮੈਜਿਸਟ੍ਰੇਟ ਅਲਾਹਾਬਾਦ ਨੂੰ 22 ਜਨਵਰੀ, 1872 ਦੇ ਪੱਤਰ ਦੁਆਰਾ ਭੇਜੇ ਅਤੇ ਇਸੇ ਦਿਨ ਪੰਜਾਬ ਸਰਕਾਰ ਨੂੰ ਇਸ ਦੀ ਸੂਚਨਾ ਟੈਲੀਗ੍ਰਾਮ ਅਤੇ ਇਸੇ ਮਿਤੀ ਦੇ ਪੱਤਰ ਨੰ: 102 ਦੁਆਰਾ ਭੇਜੀ। ਭੇਜੇ ਗਏ ਵਾਰੰਟਾਂ ਦਾ ਵੇਰਵਾ ਇਸ ਪ੍ਰਕਾਰ ਸੀ:

1. ਵਰੰਟ ਨੰ: 51: ਸੂਬਾ ਮਲੂਕ ਸਿੰਘ
2. ਵਰੰਟ ਨੰ: 52: ਸੂਬਾ ਪਹਾੜਾ ਸਿੰਘ
3. ਵਾਰੰਟ ਨੰ: 53: ਸੂਬਾ ਜਵਾਹਰ ਸਿੰਘ
4. ਵਾਰੰਟ ਨੰ: 54: ਸੂਬਾ ਲੱਖਾ ਸਿੰਘ

5. ਵਾਰੰਟ ਨੰ: 55: ਸੂਬਾ ਬਰ੍ਹਮਾ ਸਿੰਘ
6. ਵਾਰੰਟ ਨੰ: 56: ਸੂਬਾ ਮਾਨ ਸਿੰਘ
7. ਵਾਰੰਟ ਨੰ: 57: ਸੂਬਾ ਹੁਕਮਾ ਸਿੰਘ
੮. ਵਾਰੰਟ ਨੰ: 58: ਸੂਬਾ ਸਾਹਿਬ ਸਿੰਘ
9. ਵਾਰੰਟ ਨੰ: 59: ਸੂਬਾ ਕਾਨ੍ਹ ਸਿੰਘ
10. ਵਾਰੰਟ ਨੰ: 60: ਸੂਬਾ ਰੂੜ ਸਿੰਘ

ਇਸੇ ਦਿਨ ਹੀ ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰ: 93-ਸੀ. ਦੁਆਰਾ ਹਿੰਦੁਸਤਾਨ ਸਰਕਾਰ ਨੂੰ ਸੁਝਾਅ ਦਿੱਤਾ ਕਿ ਇਸ ਸਮੇਂ ਅਲਾਹਾਬਾਦ ਰੱਖੇ (ਸਤਿਗੁਰੂ) ਰਾਮ ਸਿੰਘ ਅਤੇ ਉਸ ਦੇ ਸੂਬੇ ਉੱਥੋਂ ਹਟਾ ਕੇ ਬਰਤਾਨਵੀ ਹਿੰਦੁਸਤਾਨ ਤੋਂ ਬਾਹਰ ਕਿਸੇ ਜਗ੍ਹਾ, ਜੋ ਗਵਰਨਰ ਜਨਰਲ ਦੁਆਰਾ ਉਚਿਤ ਸਮਝੀ ਜਾਵੇ, ਭੇਜ ਦਿੱਤੇ ਜਾਣ। ਪੰਜਾਬ ਸਰਕਾਰ ਨੇ ਲਿਖਿਆ ਸੀ ਕਿ ਅਲਾਹਾਬਾਦ ਆਵਾਜਾਈ ਦੇ ਮੁੱਖ ਰਸਤੇ ਉਤੇ ਹੋਣ ਅਤੇ ਹਿੰਦੂ ਧਰਮ ਅਸਥਾਨ ਹੋਣ ਕਾਰਨ ਇੱਥੇ ਬੰਦੀਆਂ ਦੀ ਸੁਰੱਖਿਆ ਬਾਰੇ ਕੁਝ ਸ਼ੰਕੇ ਕੀਤੇ ਜਾ ਸਕਦੇ ਹਨ।ਪੰਜਾਬ ਸਰਕਾਰ ਦੀ ਇਸ ਰਾਇ ਦੀ ਲੋਅ ਵਿਚ ਹਿੰਦੁਸਤਾਨ ਸਰਕਾਰ ਨੇ ਇਹਨਾਂ ਬੰਦੀਆਂ ਨੂੰ ਕਿਲ੍ਹੇ ਦੀ ਥਾਂ ਅਲਾਹਾਬਾਦ ਦੀ ਕੇਂਦਰੀ ਜੇਲ੍ਹ ਵਿਚ ਰੱਖਣ ਦਾ ਸੁਝਾਅ ਮੈਜਿਸਟ੍ਰੇਟ ਅਲਾਹਾਬਾਦ ਨੂੰ ਭੇਜਿਆ ਤਾਂ ਮੈਜਿਸਟ੍ਰੇਟ ਮਿਸਟਰ ਜੇ. ਸੀ. ਰੌਬਰਟਸਨ ਨੇ ਸਤਿਗੁਰੂ ਰਾਮ ਸਿੰਘ ਅਤੇ ਸੂਬਿਆਂ ਨੂੰ ਅਲਾਹਬਾਦ ਕੇਂਦਰੀ ਜੇਲ੍ਹ ਵਿੱਚ ਰੱਖੇ ਜਾਣ ਸੰਬੰਧੀ ਜੇਲ੍ਹ ਦੇ ਸੁਪਰਡੰਟ ਮਿਸਟਰ ਆਰ. ਜੇਮਜ਼ਸਨ ਨੂੰ 24 ਜਨਵਰੀ ਦੇ ਪੱਤਰ ਨੰ: 61 ਦੁਆਰਾ ਸੂਚਿਤ ਕੀਤਾ। ਉੱਤਰ ਵਿੱਚ ਜੇਲ੍ਹ ਸੁਪਰਡੰਟ ਨੇ ਆਪਣੇ ਪੱਤਰ ਨੰ: 55, ਮਿਤੀ 25 ਜਨਵਰੀ ਰਾਹੀਂ ਲਿਖਿਆ ਕਿ ਕੇਂਦਰੀ ਜੇਲ੍ਹ ਦੀ ਚਾਰ ਦੀਵਾਰੀ ਢਹਿ ਚੁੱਕੀ ਹੈ ਅਤੇ ਜਿਥੇ ਕਿਧਰੇ ਹੈ ਵੀ ਤਾਂ ਏਨੀ ਨੀਵੀਂ ਹੈ ਕਿ ਬਾਹਰੋਂ ਕੋਈ ਵੀ ਵਿਅਕਤੀ ਅੰਦਰ ਆ ਸਕਦਾ ਹੈ, ਇਸ ਲਈ ਜੇਕਰ ਇਹਨਾਂ ਕੈਦੀਆਂ ਨੂੰ ਬਾਹਰਲੇ ਵਿਅਕਤੀਆਂ ਦੁਆਰਾ ਜੇਲ੍ਹ 'ਚੋਂ ਕੱਢ ਕੇ ਲੈ ਜਾਣ ਦਾ ਭੋਰਾ ਭਰ ਵੀ ਅੰਦੇਸ਼ਾ ਹੈ ਤਾਂ ਇਹ ਕੈਦੀ ਇਸ ਅਸੁਰੱਖਿਅਤ ਜੇਲ੍ਹ ਵਿਚ ਨਹੀਂ ਭੇਜੇ ਜਾਣੇ ਚਾਹੀਦੇ।ਫਲਸਰੂਪ ਮੈਜਿਸਟ੍ਰੇਟ ਨੇ ਅੱਖੀਂ ਵੇਖ ਕੇ ਤਸੱਲੀ ਕਰਨ ਵਾਸਤੇ ਇਕ ਹੋਰ ਜੱਜ ਮਿਸਟਰ ਰਾਕਟ ਨਾਲ ਜਾ ਕੇ ਜੇਲ੍ਹ ਦਾ ਮੁਆਇਨਾ ਕੀਤਾ ਅਤੇ ਜੇਲ੍ਹ ਸੁਪਰਡੰਟ ਦੇ ਕਥਨ ਨੂੰ ਸਹੀ ਪ੍ਰਵਾਨ ਕੀਤਾ।ਉਸਨੇ ਇਹ ਸੂਚਨਾ ਮਿਤੀ 26 ਜਨਵਰੀ ਦੇ ਪੱਤਰ ਦੁਆਰਾ ਹਿੰਦੁਸਤਾਨ ਸਰਕਾਰ ਨੂੰ ਭੇਜਦਿਆਂ ਕੈਦੀਆਂ ਨੂੰ ਅਲਾਹਾਬਾਦ ਕਿਲ੍ਹੇ ਵਿੱਚ ਹੀ ਰੱਖਣ ਦਾ ਸੁਝਾਅ ਦਿੱਤਾ।

### ਗ੍ਰਿਫ਼ਤਾਰ ਸੂਬਿਆਂ ਵਿਰੁੱਧ ਦੋਸ਼ ਅਰੋਪਣ

ਹਿੰਦੁਸਤਾਨ ਸਰਕਾਰ ਦੀ ਪ੍ਰਬਲ ਇੱਛਾ ਸੀ ਕਿ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਾਥੀ ਕੈਦੀਆਂ ਨੂੰ ਵਿਸ਼ੇਸ਼ ਮਹੱਤਵ ਦੇਣ ਦੀ ਥਾਂ ਉਹਨਾਂ ਨਾਲ ਆਮ ਕੈਦੀਆਂ ਵਰਗਾ ਹੀ ਵਿਵਿਹਾਰ ਕੀਤਾ ਜਾਵੇ। ਇਸ ਮਨੋਰਥ ਲਈ ਜ਼ਰੂਰੀ ਸੀ ਕਿ ਇਹਨਾਂ ਵਿਰੁਧ ਠੋਸ ਸਬੂਤ ਇਕੱਠੇ ਕਰਕੇ ਨਿਸ਼ਚਿਤ ਦੋਸ਼ਾਂ ਅਧੀਨ ਮੁਕੱਦਮਾ ਚਲਾਇਆ ਜਾਵੇ। ਇਸ ਲਈ ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਦੀ ਇੱਛਾ ਭਾਂਪਦਿਆਂ ਕੂਕਿਆਂ ਦੀ ਯੋਜਨਾ ਅਤੇ ਇਸ ਯੋਜਨਾ ਦੀ ਪੂਰਤੀ ਲਈ ਅਪਣਾਏ ਢੰਗ ਤਰੀਕਿਆਂ ਬਾਰੇ ਪੜਤਾਲ ਕਰਨ ਲਈ ਇਕ ਅੰਗਰੇਜ਼ ਅਧਿਕਾਰੀ ਮਿਸਟਰ ਜੇ. ਮੈਕਨਬ ਦੀ ਡਿਊਟੀ ਲਾਈ। ਮਿਸਟਰ ਮੈਕਨਬ 1871 ਈਸਵੀ ਦੌਰਾਨ ਅੰਬਾਲਾ ਡਵੀਯਨ ਦਾ ਕਾਰਜਕਾਰੀ ਕਮਿਸ਼ਨਰ ਰਹਿਣ ਅਤੇ ਪਿੱਛੋਂ ਅੰਬਾਲਾ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਵੱਜੋਂ ਕੰਮ ਕਰਨ ਕਾਰਨ ਪਹਿਲਾਂ ਹੀ ਕੂਕਿਆਂ ਦੀਆਂ ਸਰਗਰਮੀਆਂ ਤੋਂ ਜਾਣੂੰ ਸੀ ਅਤੇ ਪਹਿਲਾਂ ਹੀ ਉਹਨਾਂ ਬਾਰੇ ਡੂੰਘੀ ਛਾਣਬੀਣ ਕਰ ਚੁੱਕਾ ਸੀ। ਇਸ ਲਈ ਉਸ ਨੂੰ ਇਹ ਰੀਪੋਰਟ ਤਿਆਰ ਕਰਨ ਵਿੱਚ ਬਹੁਤਾ ਸਮਾਂ ਨਾ ਲੱਗਾ ਅਤੇ ਉਸ ਨੇ ਇਹ ਰੀਪੋਰਟ ਆਪਣੇ ਪੱਤਰ ਨੰ: 309, ਮਿਤੀ 1 ਫਰਵਰੀ, 1872 ਦੁਆਰਾ ਪੰਜਾਬ ਸਰਕਾਰ ਨੂੰ ਪੇਸ਼ ਕਰ ਦਿੱਤੀ। ਮਿਸਟਰ ਮੈਕਨਬ ਨੇ ਆਪਣੀ ਪੜਤਾਲ ਲਈ ਹੇਠ ਲਿਖੀਆਂ ਗਵਾਹੀਆਂ ਨੂੰ ਆਧਾਰ ਬਣਾਇਆ:

1) ਸਤਿਗੁਰੂ ਰਾਮ ਸਿੰਘ ਅਤੇ ਉਸ ਦੇ ਪੈਰੋਕਾਰਾਂ ਵੱਲੋਂ ਸਮੇਂ ਸਮੇਂ ਬਰਤਾਨਵੀ
   ਅਧਿਕਾਰੀਆਂ ਸਾਹਮਣੇ ਦਿੱਤੇ ਬਿਆਨ।
2) ਦੇਸੀ ਰਿਆਸਤਾਂ ਵਿੱਚ ਵਸਦੇ ਕੂਕਿਆਂ ਦੇ ਉਹਨਾਂ ਰਿਆਸਤਾਂ ਦੇ ਵਕੀਲਾਂ ਰਾਹੀਂ ਪ੍ਰਾਪਤ ਬਿਆਨ।
3) ਭੈਣੀ ਸਾਹਿਬ ਪਿੰਡ ਦੇ ਨੰਬਰਦਾਰਾਂ ਅਤੇ ਚੌਕੀਦਾਰਾਂ ਦੇ ਬਿਆਨ।
4) ਕੋਟਲੇ ਦੀ ਘਟਨਾ ਪਿੱਛੋਂ ਕੋਟਲੇ ਦੇ ਆਲੇ ਦੁਆਲੇ ਇਕੱਠੇ ਹੋ ਰਹੇ ਕੂਕਿਆਂ ਨੂੰ ਅੱਖੀਂ ਵੇਖਣ ਵਾਲਿਆਂ ਦੇ ਬਿਆਨ।
5) ਪੁਲਸ ਅਧਿਕਾਰੀਆਂ ਅਤੇ ਕਰਮਚਾਰੀਆਂ ਦੀਆਂ ਰੀਪੋਰਟਾਂ ਅਤੇ ਬਿਆਨ।

ਮਿਸਟਰ ਮੈਕਨਬ ਨੇ ਆਪਣੀ ਰੀਪੋਰਟ ਵਿੱਚ ਕੂਕਿਆਂ ਦੇ ਅੰਤਮ ਨਿਸ਼ਾਨੇ ਬਾਰੇ ਲਿਖਿਆ, "ਕੂਕਿਆਂ ਵਿੱਚ ਅੰਗਰੇਜ਼ੀ ਰਾਜ ਦੇ ਖ਼ਾਤਮੇ ਅਤੇ ਖਾਲਸਾ ਰਾਜ ਦੀ ਸਥਾਪਨਾ ਦੀਆਂ ਭਵਿੱਖ ਬਾਣੀਆਂ ਚੱਲਦੀਆਂ ਰਹੀਆਂ ਹਨ। ਆਮ ਅਫਵਾਹ ਇਹ ਸੀ ਕਿ 1872 ਈਸਵੀ ਦੇ ਸਾਲ ਵਿੱਚ ਕੂਕਾ-

ਗੁਰੂ ਦੀ ਸ਼ਕਤੀ ਦਾ ਵੱਡਾ ਪ੍ਰਦਰਸ਼ਨ ਦੇਖਣ ਨੂੰ ਮਿਲੇਗਾ। ਚੇਤ ਮਹੀਨੇ ਹੋਣ ਵਾਲੇ ਸੰਘਰਸ਼ ਵਿੱਚ ਬੰਧਨਾਂ ਤੋਂ ਮੁਕਤ ਹੋ ਕੇ ਭਾਗ ਲੈਣ ਲਈ ਕੂਕਿਆਂ ਨੇ ਆਪਣੀਆਂ ਜ਼ਮੀਨਾਂ, ਜਾਇਦਾਦਾਂ ਵੇਚ ਦਿੱਤੀਆਂ। ਬੁਚੱੜ-ਬੱਧ ਵਿੱਚ ਸ਼ਾਮਲ ਹੋਣ ਕਾਰਨ ਲੁਧਿਆਣੇ ਫਾਂਸੀ ਲਾਏ ਗਏ ਗਿਆਨੀ ਸਿੰਘ ਦਾ ਬਦਲਾ ਲੈਣ ਲਈ 100 ਵਿਅਕਤੀਆਂ ਦੀ ਟੋਲੀ ਵੱਲੋਂ ਮਲੇਰ ਕੋਟਲਾ ਰਿਆਸਤ ਦੀ ਰਾਜਧਾਨੀ, ਜਿੱਥੋਂ ਹਥਿਆਰ ਅਤੇ ਘੋੜੇ ਲੁੱਟ ਕੇ ਟੋਲੀ ਵਿੱਚ ਸ਼ਾਮਲ ਹੋਣ ਵਾਲਿਆਂ ਵਿੱਚ ਤਕਸੀਮ ਕੀਤੇ ਜਾਣੇ ਸਨ, ਉੱਤੇ ਹਮਲਾ ਕੀਤਾ ਗਿਆ।ਮਲੇਰ ਕੋਟਲੇ ਪਿੱਛੋਂ ਨਾਭਾ, ਜੀਂਦ ਅਤੇ ਪਟਿਆਲਾ ਉੱਤੇ ਹਮਲਾ ਕੀਤਾ ਜਾਣਾ ਸੀ ਅਤੇ ਲੁਧਿਆਣੇ ਤੋਂ ਅੰਬਾਲਾ ਦਰਮਿਆਨ ਰੇਲ ਦੀ ਲੀਹ ਨੂੰ ਤੋੜਿਆ ਜਾਣਾ ਸੀ।ਮਲੇਰ ਕੋਟਲੇ ਉੱਤੇ ਜਲਦਬਾਜ਼ੀ ਵਿੱਚ ਹਮਲਾ ਕਰਨ ਦੀ ਕੀਤੀ ਕਾਰਵਾਈ ਨੇ ਇਸ ਯੋਜਨਾ ਨੂੰ ਅਸਫਲ ਕਰ ਦਿੱਤਾ।"

ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਨੂੰ ਲਿਖੇ ਆਪਣੇ ਪੱਤਰ ਨੰ: 93-ਸੀ ਮਿਤੀ 22 ਫਰਵਰੀ 1872 ਦੁਆਰਾ ਇਕ ਵਾਰ ਫੇਰ ਸਤਿਗੁਰੂ ਰਾਮ ਸਿੰਘ ਅਤੇ ਉਸ ਦੇ ਸੂਬਿਆਂ ਨੂੰ ਬਰਤਾਨਵੀ ਹਿੰਦੁਸਤਾਨ ਤੋਂ ਬਾਹਰ ਕਿਸੇ ਜੇਲ੍ਹ ਵਿੱਚ ਭੇਜੇ ਜਾਣ ਦੀ ਸਿਫਾਰਸ਼ ਕੀਤੀ।ਪੰਜਾਬ ਸਰਕਾਰ ਨੇ ਲਿਖਿਆ, "ਜਦੋਂ ਤੱਕ (ਸਤਿਗੁਰੂ) ਰਾਮ ਸਿੰਘ ਅਤੇ ਉਸ ਦੇ ਸੂਬੇ ਮੁਲਕ ਵਿੱਚ ਹਨ, ਉਦੋਂ ਤੱਕ ਉਸ ਦੇ ਪੈਰੋਕਾਰ ਉਸ ਦੀ ਜਲਦ ਵਾਪਸੀ ਦੀ ਭਵਿੱਖਬਾਣੀ ਅਤੇ ਆਸ ਉੱਤੇ ਸਰਕਾਰ ਵਿਰੁੱਧ ਸਾਜ਼ਸ਼ਾਂ ਰਚਦੇ ਹੋਏ ਸਰਕਾਰ ਲਈ ਪੱਕੀ ਚਿੰਤਾ ਦਾ ਕਾਰਨ ਬਣੇ ਰਹਿਣਗੇ।ਉਸ ਨੂੰ ਪੱਕੇ ਤੌਰ ਉੱਤੇ ਹਿੰਦੁਸਤਾਨ-ਬਦਰ ਕਰ ਦਿੱਤੇ ਜਾਣ ਨਾਲ ਪੰਜਾਬ ਵਿੱਚ ਬੇਚੈਨੀ ਅਤੇ ਤੌਖਲੇ ਦੀਆਂ ਭਾਵਨਾਵਾਂ ਮੱਧਮ ਪੈ ਜਾਣਗੀਆਂ ਅਤੇ ਸਮਾਂ ਪਾ ਕੇ ਉਹਨਾਂ ਦੇ ਉੱਕਾ ਹੀ ਖਤਮ ਹੋ ਜਾਣ ਦੀ ਆਸ ਕੀਤੀ ਜਾ ਸਕਦੀ ਹੈ।" ਪੰਜਾਬ ਸਰਕਾਰ ਨੇ ਇਹ ਵੀ ਲਿਖਿਆ ਕਿ ਇਹਨਾਂ ਬੰਦੀਆਂ ਨੂੰ ਜਿੱਥੇ ਕਿਤੇ ਵੀ ਰੱਖਿਆ ਜਾਵੇ, ਅੱਡੋ ਅੱਡ ਰੱਖਿਆ ਜਾਵੇ ਅਤੇ ਉਹਨਾਂ ਨੂੰ ਆਪਸੀ ਸਲਾਹ ਮਸ਼ਵਰਾ ਵੀ ਨਾ ਕਰਨ ਦਿੱਤਾ ਜਾਵੇ।ਹਿੰਦੁਸਤਾਨ ਸਰਕਾਰ ਨੇ ਆਪਣੇ ਪੱਤਰ ਨੰ: 472, ਮਿਤੀ 13 ਮਾਰਚ, 1872 ਦੁਆਰਾ ਪੰਜਾਬ ਸਰਕਾਰ ਦੀ ਸਿਫਾਰਸ਼ ਨਾਲ ਅੰਸ਼ਿਕ ਸਹਿਮਤੀ ਪ੍ਰਗਟ ਕਰਦਿਆਂ ਸਤਿਗੁਰੂ ਰਾਮ ਸਿੰਘ ਨੂੰ ਬਰਤਾਨਵੀ ਬਰ੍ਹਮਾ ਪ੍ਰਾਂਤ ਵਿੱਚ ਭੇਜੇ ਜਾਣ ਸੰਬੰਧੀ ਆਪਣੇ ਨਿਰਨੇ ਦੀ ਸੂਚਨਾ ਭੇਜੀ।ਬਾਕੀ ਬੰਦੀਆਂ ਬਾਰੇ ਹਿੰਦੁਸਤਾਨ ਸਰਕਾਰ ਦੀ ਰਾਇ ਸੀ ਕਿ ਉਹਨਾਂ ਦੇ ਸੱਚਮੁੱਚ ਹੀ ਖਤਰਨਾਕ ਵਿਅਕਤੀ ਹੋਣ ਬਾਰੇ ਅਜੇ ਲੋੜੀਂਦੀ ਗਵਾਹੀ ਉਸ ਦੇ ਸਾਹਮਣੇ ਪੇਸ਼ ਨਹੀਂ ਕੀਤੀ ਗਈ ਅਤੇ ਜੇਕਰ ਉਹਨਾਂ ਨੂੰ ਅਜੇ ਹਿਰਾਸਤ ਵਿੱਚ ਰੱਖੇ ਜਾਣ ਦੀ ਜ਼ਰੂਰਤ ਹੈ ਤਾਂ ਇਸ ਸੰਬੰਧੀ ਲੋੜੀਂਦੀ ਅਤੇ ਮੁਕੰਮਲ ਗਵਾਹੀ ਪੇਸ਼ ਕੀਤੀ ਜਾਵੇ।ਇਹ ਕਾਰਵਾਈ ਕਰਨ

ਲਈ ਹਿੰਦੁਸਤਾਨ ਸਰਕਾਰ ਨੇ ਪੰਜਾਬ ਸਰਕਾਰ ਨੂੰ ਸੁਝਾਅ ਦਿੱਤਾ ਕਿ, "ਕਿਸੇ ਵੀ ਰੂਪ ਵਿੱਚ ਪ੍ਰਾਪਤ ਗਵਾਹੀਆਂ ਨੂੰ ਇਕੱਠਿਆਂ ਕਰਕੇ ਲਿਖਤੀ ਰੂਪ ਦਿੱਤਾ ਜਾਵੇ। ਇਹ ਕੰਮ ਮੁਕੰਮਲ ਹੋਣ ਉਪਰੰਤ ਬਿਨਾਂ ਸਮਾਂ ਬਰਬਾਦ ਕੀਤੇ ਇਹ ਸਮਗਰੀ ਕਿਸੇ ਨਿਆਇਕ ਦ੍ਰਿਸ਼ਟੀ ਤੋਂ ਤਜਰਬੇਕਾਰ ਅਤੇ ਚੰਗੀ ਛਬੀ ਵਾਲੇ ਸਿਵਲ ਅਧਿਕਾਰੀ ਦੇ ਹਵਾਲੇ ਕੀਤੀ ਜਾਵੇ। ਇਹ ਅਧਿਕਾਰੀ ਅਲਾਹਾਬਾਦ ਪਹੁੰਚ ਕੇ ਬੰਦੀ ਬਣਾਏ ਹਰ ਵਿਅਕਤੀ ਪਾਸੋਂ ਪੁੱਛ ਪੜਤਾਲ ਕਰਨ ਉਪਰੰਤ ਉਹਨਾਂ ਦੇ ਆਪਣੇ ਆਪ ਨੂੰ ਨਿਰਦੋਸ਼ ਸਿੱਧ ਕਰਨ ਬਾਰੇ ਜਾਂ ਹੋਰ ਤਰ੍ਹਾਂ ਦੇ ਬਿਆਨ ਕਲਮਬੰਦ ਕਰੇ। ਜਦੋਂ ਇੰਝ ਹੋ ਜਾਵੇ ਤਾਂ ਪ੍ਰਾਪਤ ਗਵਾਹੀ ਦੇ ਆਧਾਰ ਉੱਤੇ ਹਰ ਕੈਦੀ ਬਾਰੇ ਮਾਮਲੇ ਦਾ ਸਾਰ ਵੱਖਰਾ ਵੱਖਰਾ ਤਿਆਰ ਕੀਤਾ ਜਾਵੇ ਜਿਸ ਦਾ ਅੰਤ ਕੈਦੀ ਦੇ ਬਿਆਨ ਅਤੇ ਕੈਦ ਕੀਤੇ ਵਿਅਕਤੀ ਦੇ ਦੋਸ਼ ਦਾ ਦਰਜਾ ਅਤੇ ਉਸ ਨੂੰ ਰਿਹਾਅ ਕਰਨ ਜਾਂ ਨਾ ਕਰਨ ਦੀ ਵਾਜਬਤਾ ਸੰਬੰਧੀ ਪੜਤਾਲ ਕਰਨ ਵਾਲੇ ਅਧਿਕਾਰੀ ਦੀ ਆਪਣੀ ਰਾਇ ਨਾਲ ਕੀਤਾ ਜਾਵੇ। ਇਹ ਕਾਗ਼ਜ਼ਾਤ ਪੰਜਾਬ ਸਰਕਾਰ ਦੇ ਰਾਹੀਂ ਭੇਜੇ ਜਾਣ ਅਤੇ ਅਜਿਹਾ ਕਰਦਿਆਂ ਲੈਫਟੀਨੈਂਟ ਗਵਰਨਰ ਭੇਜੇ ਜਾ ਰਹੇ ਹਰ ਮਾਮਲੇ ਬਾਰੇ ਆਪਣੀ ਵੱਖਰੀ ਵੱਖਰੀ ਰਾਇ ਦੇਵੇ। ਪ੍ਰਾਪਤ ਗਵਾਹੀ, ਸੰਬੰਧਿਤ ਵਿਅਕਤੀ ਦੇ ਸਮਾਜ ਵਿੱਚ ਦਰਜੇ ਅਤੇ ਪ੍ਰਭਾਵ ਨੂੰ ਆਧਾਰ ਮੰਨਦਿਆਂ ਉਸ ਵਿਅਕਤੀ ਨੂੰ ਤੁਰੰਤ ਰਿਹਾਅ ਕਰਨ ਜਾਂ ਹੋਰ ਸਮੇਂ ਲਈ ਜੇਲ੍ਹ ਵਿੱਚ ਰੱਖਣ ਦੀ ਸੂਰਤ ਵਿੱਚ ਅਗਲੀ ਕਾਰਵਾਈ ਸੰਬੰਧੀ ਸਿਫਾਰਸ਼ ਵੀ ਕੀਤੀ ਜਾਵੇ।"

ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਦੇ ਉਪ੍ਰੋਕਤ ਪੱਤਰ ਦੀ ਲੋਅ ਵਿੱਚ ਅਗਲੇਰੀ ਕਾਰਵਾਈ ਕਰਨ ਲਈ 19 ਮਾਰਚ, 1872 ਦੇ ਪੱਤਰ ਨੰ: 118 ਦੁਆਰਾ ਫਿਰ ਮਿਸਟਰ ਮੈਕਨਬ ਦੀ ਡਿਊਟੀ ਲਾਈ। ਪੜਤਾਲ ਦਾ ਮਨੋਰਥ ਇਹ ਪਤਾ ਲਾਉਣਾ ਸੀ ਕਿ ਕੀ ਇਹ ਗ੍ਰਿਫ਼ਤਾਰ ਵਿਅਕਤੀ ਵਿਅਕਤੀਗਤ ਰੂਪ ਵਿੱਚ ਖਤਰਨਾਕ ਇਖਲਾਕ ਦੇ ਮਾਲਕ ਹਨ ਜਿਨ੍ਹਾਂ ਦੀ ਰਿਹਾਈ ਪੰਜਾਬ ਵਿੱਚ ਹੋਰ ਗੜਬੜ ਪੈਦਾ ਕਰਨ ਦਾ ਕਾਰਨ ਬਣ ਸਕਦੀ ਹੈ?

ਹਿੰਦੁਸਤਾਨ ਸਰਕਾਰ ਦੀ ਮਨਸ਼ਾ ਭਾਂਪਦਿਆਂ ਮਿਸਟਰ ਮੈਕਨਬ ਨੇ ਇਹ ਪੜਤਾਲ ਪਹਿਲ ਦੇ ਆਧਾਰ ਉੱਤੇ ਕੀਤੀ। ਉਸ ਨੇ ਸਰਕਾਰੀ ਦਸਤਾਵੇਜ਼ਾਂ, ਸਿਵਲ ਪ੍ਰਸ਼ਾਸਨ ਅਤੇ ਪੁਲਸ ਦੇ ਉੱਚ ਅਧਿਕਾਰੀਆਂ ਦੀ ਸਹਾਇਤਾ ਲੈਣ ਦੇ ਨਾਲ ਨਾਲ 23, 24 ਅਤੇ 25 ਅਪ੍ਰੈਲ ਨੂੰ ਅਲਾਹਾਬਾਦ ਜਾ ਕੇ ਕੂਕਾ ਬੰਦੀਆਂ ਨਾਲ ਮੁਲਾਕਾਤ ਕੀਤੀ ਅਤੇ ਉਹਨਾਂ ਦੇ ਬਿਆਨ ਲਏ।

ਪਰ ਕਿਸੇ ਕਾਰਨ ਮਿਸਟਰ ਮੈਕਨਬ ਦੀ ਰੀਪੋਰਟ ਹਿੰਦੁਸਤਾਨ ਸਰਕਾਰ ਨੂੰ ਭੇਜੇ ਜਾਣ ਵਿੱਚ ਦੇਰੀ ਹੋ ਗਈ। ਜਦ ਤਿੰਨ ਮਹੀਨੇ ਤੱਕ ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਦੇ ਉਪਰੋਕਤ ਪੱਤਰ ਦਾ ਕੋਈ ਹੁੰਗਾਰਾ ਨਾ ਭਰਿਆ

ਤਾਂ ਕੇਂਦਰੀ ਸਰਕਾਰ ਨੇ 13 ਜੂਨ, 1872 ਨੂੰ ਪੰਜਾਬ ਸਰਕਾਰ ਵੱਲ ਯਾਦ ਪੱਤਰ ਨੰ: 1040 ਭੇਜਿਆ। ਉਦੋਂ ਤੱਕ ਮਿਸਟਰ ਮੈਕਨਬ ਵੱਲੋਂ ਤਿਆਰ ਕੀਤੀ ਰਿਪੋਰਟ ਪੰਜਾਬ ਸਰਕਾਰ ਦੇ ਹੱਥ ਵਿਚ ਆ ਚੁੱਕੀ ਸੀ। ਸੋ ਉੱਤਰ ਵਿੱਚ ਪੰਜਾਬ ਸਰਕਾਰ ਨੇ ਮਿਸਟਰ ਮੈਕਨਬ ਵੱਲੋਂ ਤਿਆਰ ਕੀਤੀ ਰਿਪੋਰਟ ਆਪਣੇ ਪੱਤਰ ਨੰ: 2217, ਮਿਤੀ 28 ਜੂਨ, 1872 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਭੇਜ ਦਿੱਤੀ। ਮਿਸਟਰ ਮੈਕਨਬ ਨੇ ਪਹਿਲਾਂ ਵਾਂਗ ਹੀ ਇਸ ਵਾਰ ਵੀ ਆਪਣੀ ਰੀਪੋਰਟ ਤਿਆਰ ਕਰਨ ਲਈ ਪੁਰਾਤਨ ਰੀਕਾਰਡ ਦੀ ਘੋਖ ਪੜਤਾਲ ਕਰਨ ਦੇ ਨਾਲ ਨਾਲ ਸਰਕਾਰੀ ਅਧਿਕਾਰੀਆਂ, ਕਰਮਚਾਰੀਆਂ ਅਤੇ ਜਨਤਕ ਵਿਅਕਤੀਆਂ ਦੇ ਬਿਆਨਾਂ ਨੂੰ ਆਧਾਰ ਬਣਾਇਆ ਸੀ। ਪੜਤਾਲਕਾਰ ਨੇ ਆਪਣੀ ਪੜਤਾਲ ਦਾ ਆਧਾਰ ਬਣਾਏ ਅਜਿਹੇ ਦਸਤਾਵੇਜ਼ਾਂ ਦਾ ਵੇਰਵਾ ਇਉਂ ਦਰਜ ਕੀਤਾ ਸੀ:

ੳ) 1867, 68, 69, ਅਤੇ 70 ਦੇ ਚੋਣਵੇਂ ਕਾਗ਼ਜ਼ਾਤ,

ਅ) ਪੁਲਸ ਅਧਿਕਾਰੀਆਂ ਦੀਆਂ ਰੀਪੋਰਟਾਂ,

ੲ) ਲੁਧਿਆਣਾ, ਹੁਸ਼ਿਆਰਪੁਰ, ਲਾਹੌਰ, ਗੁੱਜਰਾਂਵਾਲਾ, ਫੀਰੋਜ਼ਪੁਰ ਅਤੇ ਜਲੰਧਰ ਜ਼ਿਲਿਆਂ ਦੇ ਪੁਲਸ ਸੁਪਰਡੰਟਾਂ ਦੁਆਰਾ ਲਈਆਂ ਗਈਆਂ ਗਵਾਹੀਆਂ ਅਤੇ ਬਿਆਨ,

ਸ) ਲੁਧਿਆਣਾ, ਹੁਸ਼ਿਆਰਪੁਰ ਅਤੇ ਗੁਜਰਾਂਵਾਲਾ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਅਤੇ ਸਿਆਲਕੋਟ ਅਤੇ ਫੀਰੋਜਪੁਰ ਦੇ ਸਹਾਇਕ ਕਮਿਸ਼ਨਰਾਂ ਦੁਆਰਾ ਲਈਆਂ ਗਈਆਂ ਗਵਾਹੀਆਂ ਅਤੇ ਬਿਆਨ, ਅਤੇ

ਹ) ਕੂਕਾ ਸੂਬਿਆਂ ਵੱਲੋਂ ਅਲਾਹਾਬਾਦ ਕਿਲ੍ਹੇ ਵਿੱਚ ਮਿਤੀ 23, 24 ਅਤੇ 25 ਅਪ੍ਰੈਲ, 1872 ਨੂੰ ਉਸ ਦੇ ਸਾਹਮਣੇ ਦਿੱਤੇ ਗਏ ਬਿਆਨ।

ਮਿਸਟਰ ਮੈਕਨਬ ਨੇ ਆਪਣੀ ਪਿਛਲੀ ਰੀਪਰੋਟ ਦਾ ਹਵਾਲਾ ਦਿੰਦਿਆਂ ਸਿੱਟਾ ਕੱਢਿਆ ਕਿ "ਕੂਕਿਆਂ ਦਾ ਮਨੋਰਥ ਅੰਗਰੇਜ਼ੀ ਰਾਜ ਦਾ ਵਿਨਾਸ਼ ਕਰਕੇ ਸਿੱਖ ਰਾਜ ਦੀ ਸਥਾਪਨਾ ਕਰਨਾ ਹੈ।" ਉਸ ਨੇ ਕੂਕਾ ਬੰਦੀਆਂ ਬਾਰੇ ਇਕੱਤਰ ਕੀਤੇ ਵੇਰਵਿਆਂ ਦੇ ਆਧਾਰ ਉੱਤੇ ਹਰ ਕਿਸੇ ਦੇ ਆਚਰਣ ਬਾਰੇ ਜੋ ਰੇਖਾ-ਚਿਤਰ ਤਿਆਰ ਕੀਤੇ ਉਹ ਇਸ ਪ੍ਰਕਾਰ ਸਨ:

**1. ਸੂਬਾ ਸਾਹਿਬ ਸਿੰਘ:** (ਕੂਕਾ-ਸੂਬਿਆਂ ਵਿੱਚੋਂ ਸਭ ਤੋਂ ਯੋਗ ਵਿਅਕਤੀ) ਮੇਰੀ ਸਮਝ ਅਨੁਸਾਰ ਉਪਰੋਕਤ ਗਵਾਹੀਆਂ ਅਤੇ ਸਾਹਿਬ ਸਿੰਘ ਦੀ ਸਵੀਕ੍ਰਿਤੀ ਤੋਂ ਸਪਸ਼ਟ ਹੈ ਕਿ ਉਸ ਨੇ ਬਗਾਵਤ ਦਾ ਪ੍ਰਚਾਰ ਕੀਤਾ ਹੈ। ਪਿੱਛੇ ਜਿਹੇ ਹੋਏ ਦੰਗਾ ਫਸਾਦ ਨੂੰ ਉਤਸ਼ਾਹਿਤ ਕੀਤਾ ਅਤੇ ਕੂਕਾ ਸੰਪਰਦਾਇ, ਜਿਸ

ਦਾ ਪ੍ਰਵਾਨਿਤ ਟੀਚਾ ਸਿੱਖ ਰਾਜ ਦੀ ਮੁੜ ਬਹਾਲੀ ਅਤੇ ਸੰਪੰਨਤਾ ਅਤੇ ਬਰਤਾਨਵੀ ਸਰਕਾਰ ਦਾ ਦੇਸ਼ ਨਿਕਾਲ਼ਾ ਹੈ, ਦੇ ਪ੍ਰਚਾਰ ਪ੍ਰਸਾਰ ਵਿੱਚ ਉਹ (ਸਤਿਗੁਰੂ) ਰਾਮ ਸਿੰਘ ਤੋਂ ਅਗਲੇ ਸਥਾਨ ਉੱਤੇ ਹੈ। ਉਹ ਅਕਲਮੰਦ, ਚਤੁਰ ਅਤੇ ਦ੍ਰਿੜ੍ਹ ਇਰਾਦੇ ਵਾਲਾ ਹੈ, ਜੇਕਰ ਉਸ ਨੂੰ ਵਾਪਸ ਆਉਣ ਦੀ ਆਗਿਆ ਦਿੱਤੀ ਗਈ ਤਾਂ ਕੂਕਾਵਾਦ ਇਕਦਮ ਮੁੜ ਸੁਰਜੀਤ ਹੋ ਕੇ ਮੁਸ਼ਕਲਾਂ ਪੈਦਾ ਕਰਨ ਦਾ ਕਾਰਨ ਬਣ ਜਾਵੇਗਾ। ਉਸ ਨੂੰ ਪੰਜਾਬ ਪਰਤਣ ਦੀ ਕਦੇ ਵੀ ਆਗਿਆ ਨਹੀਂ ਦੇਣੀ ਚਾਹੀਦੀ ਸਗੋਂ ਰਹਿੰਦੀ ਜਿੰਦਗੀ ਲਈ ਦੇਸ਼ ਨਿਕਾਲ਼ਾ ਦੇ ਦੇਣਾ ਚਾਹੀਦਾ ਹੈ।

2. **ਸੂਬਾ ਰੂੜ ਸਿੰਘ:** (ਉਹ ਉੱਚੇ ਲਕਸ਼ ਵਾਲਾ ਵਿਅਕਤੀ ਪ੍ਰਤੀਤ ਨਹੀਂ ਹੁੰਦਾ, ਸੰਭਵਤਾ ਸਾਹਿਬ ਸਿੰਘ ਦਾ ਭਰਾ ਹੋਣ ਕਾਰਨ ਉਸ ਨੂੰ ਇਹ ਪਦਵੀ ਮਿਲੀ) ਇਹ ਵਿਅਕਤੀ ਵਾਸਤਵਿਕ ਤੌਰ ਉੱਤੇ ਪ੍ਰਵਾਨ ਕਰਦਾ ਹੈ ਕਿ ਉਹ ਅੰਮ੍ਰਿਤਸਰ ਸ਼ਹਿਰ ਲਈ ਸੂਬਾ ਨਿਯੁਕਤ ਸੀ ਅਤੇ ਇਸ ਵਿੱਚ ਰਾਈ ਮਾਤਰ ਵੀ ਸ਼ੱਕ ਨਹੀਂ ਕਿ ਉਸ ਨੂੰ ਬੁੱਚੜਾਂ ਦੇ ਮਾਰਨ ਲਈ ਬਣਾਈ ਜਾ ਰਹੀ ਯੋਜਨਾ ਦਾ ਗਿਆਨ ਸੀ। ਉਹ ਕਿਰਤ ਕਮਾਈ ਕਰਨ ਵਾਲਾ ਇਕ ਗ੍ਰਹਿਸਤੀ ਆਦਮੀ ਹੈ। ਆਪਣੇ ਘਰ ਵਿੱਚ ਅਮਨ ਚੈਨ ਨਾਲ ਬਸੇਰਾ ਕਰਨ, ਕਿਸੇ ਦੀਵਾਨ ਵਿੱਚ ਨਾ ਜਾਣ ਅਤੇ ਕਿਸੇ ਇਕੱਤਰਤਾ ਵਿੱਚ ਭਾਗ ਨਾ ਲੈਣ ਦੀ ਸ਼ਰਤ ਉੱਤੇ ਉਸ ਨੂੰ ਦੋ ਸਾਲ ਪਿੱਛੋਂ ਵਾਪਸ ਆਉਣ ਦੀ ਆਗਿਆ ਦਿੱਤੀ ਜਾ ਸਕਦੀ ਹੈ।

3. **ਸੂਬਾ ਲੱਖਾ ਸਿੰਘ:** (ਵਿਅਰਥ ਵਿਅਕਤੀ ਦਿਸਦਾ ਹੈ) ਇਹ ਵਿਅਕਤੀ ਸਪਸ਼ਟ ਤੌਰ ਉੱਤੇ ਸਾਰੇ ਸੂਬਿਆਂ ਵਿੱਚੋਂ ਉਪੱਦਰੀ ਹੈ। ਉਸ ਵੱਲੋਂ ਬਗਾਵਤ ਦਾ ਪਰਚਾਰ ਕੀਤੇ ਜਾਣ ਅਤੇ ਹੀਰਾ ਸਿੰਘ ਦੀ ਟੋਲੀ ਨੂੰ ਉਤਸ਼ਾਹ-ਪੂਰਨ ਸ਼ਬਦ ਕਹਿ ਕੇ ਵਿਦਾ ਕਰਨ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ। ਉਸ ਨੂੰ ਜੀਵਨ ਭਰ ਲਈ ਦੇਸ਼ ਨਿਕਾਲ਼ਾ ਦਿੱਤਾ ਜਾਣਾ ਚਾਹੀਦਾ ਹੈ।

4. **ਸੂਬਾ ਕਾਨ੍ਹ ਸਿੰਘ:** (ਇਸ ਵਿਅਕਤੀ ਪਾਸੋਂ ਕੋਈ ਸੂਚਨਾ ਹਾਸਲ ਕਰ ਸਕਣ ਵਿੱਚ ਮੈਨੂੰ ਅਤਿਅੰਤ ਕਠਿਨਾਈ ਉਠਾਉਣੀ ਪਈ। ਉਹ ਲੱਖਾ ਸਿੰਘ ਵਾਂਗ ਹੀ ਚੁਸਤ ਚਲਾਕ ਵਿਅਕਤੀ ਹੈ ਪਰ ਸਾਹਿਬ ਸਿੰਘ ਵਾਂਗ ਅਕਲਮੰਦ ਨਹੀਂ) ਯਕੀਨਨ ਤੌਰ ਉੱਤੇ ਮੰਗਲ ਸਿੰਘ ਨੂੰ ਪਾਸੇ ਛੱਡ ਕੇ ਉਹ ਅਸਰ ਰਸੂਖ ਵਾਲਾ ਅਤੇ ਸੂਬਿਆਂ ਵਿੱਚ ਤੀਸਰੇ ਸਥਾਨ ਵਾਲਾ ਆਦਮੀ ਹੈ। ਮੈਂ ਉਸ ਨੂੰ ਬਾਕੀ ਜੀਵਨ ਲਈ ਦੇਸ਼ ਤੋਂ ਬਾਹਰ ਰੱਖਿਆ ਜਾਣਾ ਚਾਹਾਂਗਾ।

5. **ਸੂਬਾ ਬਰ੍ਹਮਾ ਸਿੰਘ:** ( ਮੈਨੂੰ ਸੱਚਮੁੱਚ ਇਕ ਧਾਰਮਿਕ ਵਿਅਕਤੀ ਮਾਲੂਮ ਹੁੰਦਾ ਹੈ, ਉਤੇਜਨਾ ਵਿੱਚ ਆ ਕੇ ਜੋਸ਼ੀਲਾ ਬਣ ਸਕਦਾ ਹੈ) ਮੇਰੀ ਸਮਝ

ਅਨੁਸਾਰ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਬਰ੍ਹਮਾ ਸਿੰਘ ਪਿਛਲੇ ਕਈ ਸਾਲ ਤੋਂ ਯੋਜਨਾਬੱਧ ਢੰਗ ਨਾਲ ਬਗਾਵਤ ਦਾ ਪਰਚਾਰ ਕਰ ਰਿਹਾ ਹੈ। ਅੰਮ੍ਰਿਤਸਰ ਵਿਖੇ ਬੁੱਚੜਾਂ ਨੂੰ ਕਤਲ ਕੀਤੇ ਜਾਣ ਤੋਂ ਪਹਿਲਾਂ ਉਸ ਨੂੰ ਇਸ ਬਾਰੇ ਪਤਾ ਹੋਣ ਅਤੇ ਕਤਲ ਉਪਰੰਤ ਇਸ ਕਾਰਵਾਈ ਦੀ ਉਸ ਵੱਲੋਂ ਪ੍ਰਵਾਨਗੀ ਦਿੱਤੇ ਜਾਣ ਵਿੱਚ ਵੀ ਕੋਈ ਸ਼ੱਕ ਨਹੀਂ।

ਜਿਸ ਤਰ੍ਹਾਂ ਦਾ ਸਥਾਨ ਸਾਹਿਬ ਸਿੰਘ, ਕਾਨ੍ਹ ਸਿੰਘ ਅਤੇ ਲੱਖਾ ਸਿੰਘ ਨੂੰ ਦਰਿਆ ਰਾਵੀ ਦੇ ਉਰਲੇ ਪਾਸੇ ਪ੍ਰਾਪਤ ਹੈ, ਉਸ ਦੇ ਬਰਾਬਰ ਸਥਾਨ ਰਾਵੀ ਪਾਰ ਦੇ ਇਲਾਕੇ ਵਿੱਚ ਬਰ੍ਹਮਾ ਸਿੰਘ ਨੂੰ ਪ੍ਰਾਪਤ ਹੈ। ਇਸ ਆਧਾਰ ਉੱਤੇ ਉਸ ਨਾਲ ਵੀ ਉਹਨਾਂ ਵਰਗਾ ਵਰਤਾਓ (ਭਾਵ ਜੀਵਨ ਭਰ ਲਈ ਦੇਸ਼ ਨਿਕਾਲ਼ਾ) ਕਰਨਾ ਬਣਦਾ ਹੈ।

ਫਿਰ ਵੀ ਘਟੋ ਘੱਟ ਜਿਥੋਂ ਤੱਕ ਮੈਂ ਪਰਖ ਸਕਦਾ ਹਾਂ ਇਸ ਵਿਅਕਤੀ ਦੇ ਚਰਿੱਤਰ ਵਿੱਚ ਇਕ ਅੰਤਰ ਹੈ, ਉਹ ਮੈਨੂੰ ਦੂਜਿਆਂ ਦੇ ਮੁਕਾਬਲੇ ਧਾਰਮਿਕ ਵਲਵਲੇ ਨਾਲ ਵਧੇਰੇ ਭਰਪੂਰ ਅਤੇ ਨਿਰੋਲ ਰਾਜਸੀ ਤੌਰ ਉੱਤੇ ਘੱਟ ਸਿਰਲੱਥ ਦਿਖਾਈ ਦਿੰਦਾ ਹੈ। ਸਿੱਖ ਕੌਮਵਾਦ ਲਈ ਕੰਮ ਕਰ ਰਿਹਾ ਇਸ ਤਰ੍ਹਾਂ ਦੇ ਚਰਿੱਤਰ ਵਾਲਾ ਪੁਰਸ਼ ਉਤੇਜਨਾ ਭਰਪੂਰ ਸਮੇਂ ਦੌਰਾਨ ਵਧੇਰੇ ਖਤਰਨਾਕ ਹੋਵੇਗਾ। ਜੇਕਰ ਆਉਣ ਵਾਲੇ ਸਮੇਂ (ਅਨੁਮਾਨਿਤ 10 ਵਰ੍ਹੇ) ਵਿੱਚ ਕੂਕਾ ਸੰਪਰਦਾਇ ਦਾ ਪ੍ਰਭਾਵ ਮੰਦ ਪੈ ਗਿਆ, ਮੈਂ ਸਮਝਦਾ ਹਾਂ, ਬਰ੍ਹਮਾ ਸਿੰਘ ਨੂੰ ਰੂੜ ਸਿੰਘ ਅਤੇ ਹੋਰਨਾਂ ਦੇ ਸੰਬੰਧ ਵਿੱਚ ਬਿਆਨੀਆਂ ਸ਼ਰਤਾਂ ਅਧੀਨ ਵਾਪਸ ਪਰਤਣ ਦੀ ਆਗਿਆ ਦੇਣਾ, ਸਾਹਿਬ ਸਿੰਘ, ਲੱਖਾ ਸਿੰਘ ਅਤੇ ਕਾਨ੍ਹ ਸਿੰਘ ਨੂੰ ਅਜਿਹੀ ਆਗਿਆ ਦੇਣ ਦੇ ਮੁਕਾਬਲੇ ਘੱਟ ਖਤਰਨਾਕ ਹੋਵੇਗਾ।

ਮੈਂ ਇਹ ਦੱਸਣਾ ਚਾਹਾਂਗਾ ਕਿ ਭਾਵੇਂ ਦੂਸਰਿਆਂ ਦੇ ਮੁਕਾਬਲੇ ਬਰ੍ਹਮਾ ਸਿੰਘ ਵਿਰੁੱਧ ਬਗਾਵਤ ਦੇ ਪਰਚਾਰ ਦਾ ਮਾਮਲਾ ਵਧੇਰੇ ਮਜ਼ਬੂਤ ਹੈ ਪਰ ਮੇਰਾ ਵਿਸ਼ਵਾਸ ਹੈ ਕਿ ਇਸ ਦਾ ਕਾਰਨ ਇਸ ਮਾਮਲੇ ਬਾਰੇ ਸਥਾਨਕ ਪੁਲਸ ਵੱਲੋਂ ਗਵਾਹਾਂ ਨੂੰ ਲੱਭਣ ਅਤੇ ਉਹਨਾਂ ਦੀ ਗਵਾਹੀ ਕਲਮਬੰਦ ਕਰਨ ਲਈ ਹੋਰ ਕਿਧਰੇ ਵਿਖਾਈ ਗਈ ਸਰਗਰਮੀ ਦੇ ਮੁਕਾਬਲੇ ਤੇਜ਼ ਸਰਗਰਮੀ ਹੈ। ਇਹ ਵੀ ਕਿ ਲੁਧਿਆਣੇ, ਜਿਥੇ ਸਾਰੇ ਦੇ ਸਾਰੇ 11 ਬੰਦੀ ਵਿਚਾਰ ਅਧੀਨ ਸਨ, ਦੇ ਮੁਕਾਬਲੇ ਕੇਵਲ ਇਕ ਆਦਮੀ ਨਾਲ ਨਿਪਟਣ ਸਦਕਾ ਰਾਵੀ ਪਾਰ ਦੀ ਪੜਤਾਲ ਵਿੱਚ ਅਸਰਦਾਰ ਗਵਾਹੀਆਂ ਪ੍ਰਾਪਤ ਕਰ ਸਕਣਾ ਅਸਾਨ ਸੀ।

**6. ਸੂਬਾ ਜਵਾਹਰ ਸਿੰਘ:** (ਜਵਾਹਰ ਸਿੰਘ ਸੱਚਮੁੱਚ ਫਕੀਰ ਪ੍ਰਤੀਤ ਹੁੰਦਾ ਹੈ ਤੇ ਮੈਨੂੰ ਵਧੇਰੇ ਖਤਰਨਾਕ ਦਿਖਾਈ ਨਹੀਂ ਦਿੰਦਾ। ਜੋ ਕੁਝ ਉਹ ਜਾਣਦਾ ਹੈ, ਪ੍ਰਤੱਖ ਤੌਰ ਉੱਤੇ ਉਸ ਵਿੱਚੋਂ ਬਹੁਤ ਕੁੱਝ ਗੁਪਤ ਰੱਖਦਾ ਹੈ। ਇਸ ਦਾ ਕਾਫੀ ਹਿੱਸਾ ਉਸ ਪਾਸੋਂ ਕਠਿਨਾਈ ਨਾਲ ਜਾਣਿਆ ਗਿਆ) ਮੇਰੀ ਸਮਝ ਅਨੁਸਾਰ

ਹੋਰਨਾਂ ਸੂਬਿਆਂ ਦੇ ਮੁਕਾਬਲੇ ਜਵਾਹਰ ਸਿੰਘ ਵਿੱਚ ਧਾਰਮਿਕ ਤੱਤ ਜ਼ਿਆਦਾ ਅਤੇ ਰਾਜਸੀ ਤੱਤ ਘੱਟ ਹੈ। ਉਹ ਉਪੱਦਰੀ ਜਾਂ ਸਾਜ਼ਿਸ਼ੀ ਦਿਖਾਈ ਨਹੀਂ ਦਿੰਦਾ ਅਤੇ ਉਸ ਵਿਰੁੱਧ ਵਿਅਕਤੀਗਤ ਰੂਪ ਵਿੱਚ ਬਗਾਵਤ ਦਾ ਪਰਚਾਰ ਕਰਨ ਦਾ ਦੋਸ਼ ਮਜ਼ਬੂਤ ਨਹੀਂ। ਭਾਵੇਂ ਮੈਂ ਉਸ ਦੇ ਗਵਾਂਢੀਆਂ, ਜਿਹੜੇ ਉਸ ਦੀ ਸੱਚਮੁੱਚ ਦੀ ਫਕੀਰਾਨਾ ਛਵੀ ਤੋਂ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿ ਸਕਦੇ, ਦੇ ਬਿਆਨ ਕਿ, "ਉਸ ਨੇ ਵਿਦਰੋਹ ਦਾ ਪਰਚਾਰ ਨਹੀਂ ਕੀਤਾ" ਨੂੰ ਸਹੀ ਨਹੀਂ ਮੰਨਦਾ; ਫਿਰ ਵੀ ਮੈਂ ਉਸ ਦੁਆਰਾ ਦਿੱਤੇ ਗਏ ਬਿਆਨ ਦੇ ਢੰਗ ਤਰੀਕੇ, (ਸਤਿਗੁਰੂ) ਰਾਮ ਸਿੰਘ ਨਾਲ ਉਸ ਦੇ ਸੰਬੰਧਾਂ ਅਤੇ ਰਾਇਕੋਟ ਵਿਖੇ ਬੁੱਚੜਾਂ ਦੇ ਕਤਲ ਉਪਰੰਤ ਉਸ ਦੇ ਤੁਰੰਤ ਉਥੇ ਪਹੁੰਚਣ, ਸੰਭਵਤਾ ਮੁਕੱਦਮਿਆਂ ਦੌਰਾਨ ਅਤੇ ਕਾਤਲਾਂ ਵਿਰੁੱਧ ਸੁਣਾਈ ਗਈ ਸਜ਼ਾ ਦੀ ਪੁਸ਼ਟੀ ਹੋਣ ਤੋਂ ਪਹਿਲਾਂ ਮੁਕਦਮੇ ਦੇ ਲੰਬਿਤ ਅਵਸਥਾ ਵਿੱਚ ਰਹਿਣ ਤੱਕ ਉੱਤੇ ਹੀ ਠਹਿਰਨ, ਉਥੋਂ ਉਸ ਦੇ ਭੈਣੀ ਸਾਹਿਬ ਜਾ ਕੇ ਛੇ ਮਹੀਨੇ ਪਿੱਛੋਂ ਹੱਲਾ ਗੁੱਲਾ ਹੋਣ ਦੇ ਸਮੇਂ ਤੱਕ (ਸਤਿਗੁਰੂ) ਰਾਮ ਸਿੰਘ ਦੇ ਨਾਲ ਰਹਿਣ, ਇਸ ਸਭ ਕੁੱਝ ਤੋਂ ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਉਸ ਦੀ ਜਾਣਕਾਰੀ ਤੋਂ ਬਿਨਾਂ ਕੁੱਝ ਨਹੀਂ ਕੀਤਾ ਗਿਆ। ਇਸ ਲਈ ਉਸ ਦੇ ਵਿਵਿਹਾਰ ਨੂੰ ਕਿਸੇ ਤਰ੍ਹਾਂ ਵੀ ਅਣਅਪਰਾਧਪੂਰਨ ਨਹੀਂ ਮੰਨਿਆ ਜਾ ਸਕਦਾ, ਭਾਵੇਂ ਇਹ ਪਹਿਲਾਂ ਬਿਆਨ ਕੀਤੇ ਤਿੰਨਾਂ ਵਿਅਕਤੀਆਂ ਦੇ ਵਿਹਾਰ ਜਿੰਨਾ ਅਪਰਾਧ-ਪੂਰਨ ਨਹੀਂ। ਫਿਰ ਵੀ ਮੈਂ (ਸਤਿਗੁਰੂ) ਰਾਮ ਸਿੰਘ ਨਾਲ ਉਸ ਦੇ ਸੰਬੰਧਾਂ ਅਤੇ ਉਸ ਨੂੰ ਤੁਰੰਤ (ਸਤਿਗੁਰੂ) ਰਾਮ ਸਿੰਘ ਦਾ ਉਤਰਾਧਿਕਾਰੀ ਬਣਾ ਸਕਦੀ ਉਸ ਦੀ ਨਿੱਜੀ ਪਾਰਸਾਈ ਦੀ ਭਲ, ਕੱਟੜ ਧਰਮੀਆਂ ਦੇ ਸੁਪਨਿਆਂ ਨੂੰ ਜਾਗਰਿਤ ਕਰਕੇ ਅਤੇ ਸਾਜ਼ਿਸ਼ ਦੀ ਯੋਜਨਾਬੰਦੀ ਨੂੰ ਪ੍ਰਵਾਨਗੀ ਅਤੇ ਨਿਰੰਤਰਤਾ ਦੇਣ ਵਾਲੀ ਉਸ ਦੀ ਪੰਜਾਬ ਵਾਪਸੀ ਬਹੁਤ ਹੀ ਖਤਰਨਾਕ ਹੋਣ ਕਾਰਨ ਇਸ ਬਾਰੇ ਇਤਰਾਜ਼ ਕਰਾਂਗਾ। ਇਸ ਲਈ ਜਦੋਂ ਤੱਕ ਕੂਕਾਵਾਦ ਇਸ ਹੱਦ, ਜਿਸ ਬਾਰੇ ਹਾਲੇ ਅਸੀਂ ਅਨੁਮਾਨ ਵੀ ਨਹੀਂ ਲਾ ਸਕਦੇ, ਤੱਕ ਅਲੋਪ ਨਹੀਂ ਹੋ ਜਾਂਦਾ, ਮੈਂ ਸਿਫਾਰਸ਼ ਕਰਾਂਗਾ ਕਿ ਜਵਾਹਰ ਸਿੰਘ ਦਾ ਦੇਸ਼ ਨਿਕਾਲਾ ਜੀਵਨ ਭਰ ਲਈ ਹੋਵੇ।

**7. ਸੂਬਾ ਮਲੂਕ ਸਿੰਘ:** (ਇਉਂ ਦਿਖਾਈ ਦਿੰਦਾ ਹੈ ਜਿਵੇਂ ਉਹ ਮਸਤਾਨਾ ਬਣ ਸਕਦਾ ਹੋਵੇ ਨਹੀਂ ਤਾਂ ਉਹ ਸ਼ਾਂਤ ਵਿਅਕਤੀ ਹੈ) ਉਪਰੋਕਤ ਤੋਂ ਇਹ ਸਪਸ਼ਟ ਹੈ ਕਿ ਫਰਵਰੀ 1869 ਦੌਰਾਨ ਮਲੂਕ ਸਿੰਘ ਇਕ ਪ੍ਰਭਾਵਸ਼ਾਲੀ ਅਤੇ ਬਾਗੀ ਕੱਟੜਪੰਥੀ ਸੀ ਪਰ ਉਸ ਸਮੇਂ ਤੋਂ ਪਿਛੋਂ ਉਸ ਦਾ ਜੋਸ਼ ਮੱਠਾ ਪੈ ਗਿਆ ਹੈ। ਉਹ ਗ੍ਰਹਿਸਤੀ ਅਤੇ ਜ਼ਮੀਨ ਮਾਲਕ ਵਿਅਕਤੀ ਹੈ। ਮੈਂ ਸਮਝਦਾ ਹਾਂ ਕਿ ਉਸ ਨੂੰ ਪੁਲਸ ਦੀ ਨਜ਼ਰਸਾਨੀ ਅਧੀਨ ਆਪਣੇ ਘਰ ਰਹਿਣ ਅਤੇ ਕਦੇ ਵੀ ਕਿਸੇ ਕਿਸਮ ਦੇ ਦੀਵਾਨ ਜਾਂ ਇਕੱਤਰਤਾ ਵਿੱਚ ਭਾਗ ਨਾ ਲੈਣ ਦੀ ਸ਼ਰਤ ਲਾ

ਕੇ ਦੋ ਸਾਲ ਬਾਅਦ ਪੰਜਾਬ ਪਰਤਣ ਦੀ ਆਗਿਆ ਦੇ  ਦੇਣਾ ਸਲਾਮਤੀ ਭਰਪੂਰ ਹੋਵੇਗਾ।

**8. ਸੂਬਾ ਮਾਨ ਸਿੰਘ:** (ਇਹ ਕਿਸੇ ਨੂੰ ਨੁਕਸਾਨ ਨਾ ਪਹੁੰਚਾਉਣ ਵਾਲਾ ਸ਼ਾਂਤ ਵਿਅਕਤੀ, ਬਹੁਤ ਹੀ ਸਧਾਰਣ ਜੱਟ ਸਿੱਖ ਦਿਖਾਈ ਦਿੰਦਾ ਹੈ) ਮੈਂ ਇਸ ਨੂੰ ਸਿੱਧ ਹੋਇਆ ਸਮਝਦਾ ਹਾਂ ਕਿ ਮਾਨ ਸਿੰਘ ਥਰਾਜ ਵਾਲੇ ਦੇ ਹੱਲੇ ਗੁੱਲੇ ਵਿੱਚ ਭਾਗ ਲੈਣ ਵਾਲਾ ਵਿਅਕਤੀ ਹੈ।ਇਹ ਵੀ ਪੂਰਾ ਸੰਭਵ ਹੈ ਕਿ ਉਸ ਨੇ ਕੂਕਿਆਂ ਨੂੰ ਲੰਗਰ ਪ੍ਰਦਾਨ ਕਰਨ ਲਈ ਆਪਣੀ ਜ਼ਮੀਨ ਗਹਿਣੇ ਧਰੀ ਹੋਵੇ।ਭਾਵੇਂ ਉਹ ਸੂਬਾ ਨਹੀਂ ਪਰ ਉਸ ਨੂੰ ਲਗਭਗ ਉਹ ਹੀ ਰੁਤਬਾ ਪ੍ਰਾਪਤ ਹੈ।ਬਿਨਾਂ ਸ਼ੱਕ ਉਹ (ਸਤਿਗੁਰੂ) ਰਾਮ ਸਿੰਘ ਦਾ ਇਕ ਲਗਨ ਵਾਲਾ  ਸੂਬਾ ਅਤੇ ਸਰਗਰਮ ਪ੍ਰਚਾਰਕ ਰਿਹਾ ਹੈ।ਉਸ ਵੱਲੋਂ ਥਰਾਜ ਵਾਲੇ ਵਿਖੇ ਵਿਖਾਏ ਵਿਵਿਹਾਰ ਨੂੰ ਵਿਚਾਰਦਿਆਂ ਮੈਂ ਉਹਨਾਂ ਲੋਕਾਂ ਉਪਰ ਵਿਸ਼ਵਾਸ ਕਰਨ ਵੱਲ ਝੁਕਾਅ ਰੱਖਦਾ ਹਾਂ ਜਿਨ੍ਹਾਂ ਨੇ ਉਸ ਨੂੰ ਬਗਾਵਤ ਦਾ ਪ੍ਰਚਾਰ ਕਰਦਿਆਂ ਸੁਣਿਆ ਹੈ।

ਉਹ ਖੁਦ ਪ੍ਰਵਾਨ ਕਰਦਾ ਹੈ ਕਿ ਉਹ ਉਸ ਦਿਨ ਹੀ ਭੈਣੀ ਸਾਹਿਬ ਤੋਂ ਗਿਆ ਸੀ ਜਿਸ ਦਿਨ ਮਲੌਦ ਉੱਤੇ ਧਾਵਾ ਕਰਨ ਵਾਲੀ ਟੋਲੀ ਉਥੋਂ ਰਵਾਨਾ ਹੋਈ ਸੀ।ਮੈਂ ਇਹ ਵਿਸ਼ਵਾਸ ਨਹੀਂ ਕਰਦਾ ਕਿ ਉਹ ਉਸ ਟੋਲੀ ਵਿੱਚ ਸ਼ਾਮਲ ਹੋਇਆ ਹੋਵੇ ਪਰ ਇਹ ਅਸੰਭਵ ਨਹੀਂ ਕਿ ਉਹ ਉਹਨਾਂ ਲੋਕਾਂ ਵਿੱਚ ਹੋਵੇ ਜਿਨ੍ਹਾਂ ਨੇ ਪਹਿਲੀ ਟੋਲੀ ਦੀ ਸਫਲਤਾ ਉਪਰੰਤ ਉਸ ਵਿੱਚ ਸ਼ਾਮਲ ਹੋ ਜਾਣਾ ਸੀ।

ਮੈਨੂੰ ਉਹ ਇਕ ਆਗੂ ਵੱਜੋਂ ਸੁਤੰਤਰ ਰੂਪ ਵਿੱਚ ਵਧੇਰੇ ਕੁੱਝ ਕਰ ਸਕਣ ਵਾਲਾ ਵਿਅਕਤੀ ਦਿਖਾਈ ਨਹੀਂ ਦਿੰਦਾ।ਇਸ ਲਈ ਜੇਕਰ ਸਭ ਕੁਝ ਸ਼ਾਂਤ ਹੋ ਜਾਵੇ ਤਾਂ ਮੈਂ ਉਸ ਨੂੰ ਤਿੰਨ ਸਾਲ ਬਾਅਦ ਪਰਤਣ ਦੀ ਆਗਿਆ ਦੇਣ ਦੀ ਸਿਫਾਰਸ਼ ਕਰਾਂਗਾ।ਕਿਸੇ ਵੀ ਹਾਲਤ ਵਿੱਚ ਉਸ ਦੀ ਮਲੂਕ ਸਿੰਘ ਦੇ ਨਾਲ ਵਾਪਸੀ ਨਹੀਂ ਹੋਣੀ ਚਾਹੀਦੀ, ਕਿਉਂਕਿ ਉਹ ਮੁਲਕ ਦੇ ਉਸ ਹੀ ਭਾਗ ਨਾਲ ਸੰਬੰਧਿਤ ਹੈ ਜਿਸ ਨਾਲ ਮਲੂਕ ਸਿੰਘ ਸੰਬੰਧਿਤ ਹੈ।ਉਸ ਨੂੰ ਪਰਤਣ ਦੀ ਆਗਿਆ ਦੂਜਿਆਂ ਬਾਰੇ ਸਿਫਾਰਸ਼ ਕੀਤੀਆਂ ਮਨਾਹੀਆਂ ਦੇ ਅਧੀਨ ਹੀ ਦਿੱਤੀ ਜਾਣੀ ਚਾਹੀਦੀ ਹੈ।

**9. ਸੂਬਾ ਹੁਕਮਾ ਸਿੰਘ:** (ਇਹ ਕੋਈ ਅਸਰ ਰਸੂਖ ਵਾਲਾ ਜਾਂ ਖੁਸ਼ ਮਿਜ਼ਾਜ ਆਦਮੀ ਪ੍ਰਤੀਤ ਨਹੀਂ ਹੁੰਦਾ ਪ੍ਰੰਤੂ ਇਕ ਗਰੀਬੜਾ ਅਤੇ ਤੰਗਦਿਲ, ਕਿਸੇ ਮੰਦਰ ਦਾ ਸਾਧਾਰਨ ਪੁਜਾਰੀ ਜਾਪਦਾ ਹੈ) ਹੁਕਮਾ ਸਿੰਘ ਕੋਈ ਅਸਰ ਰਸੂਖ ਵਾਲਾ ਮਹੱਤਵਪੂਰਣ ਵਿਅਕਤੀ ਨਹੀਂ ਦਿਖਾਈ ਦਿੰਦਾ।ਵਰਤਮਾਨ ਸਮੇਂ ਕਿਸੇ

ਵੀ ਬੰਦੀ ਨੂੰ ਪੰਜਾਬ ਵਾਪਸੀ ਦੀ ਅਣਉਚਿੱਤਤਾ ਤੋਂ ਬਿਨਾਂ ਇਹ ਤੱਥ ਹੈ ਕਿ ਉਹ ਵਰ੍ਹਿਆਂ ਬੱਧੀ (ਸਤਿਗੁਰੂ) ਰਾਮ ਸਿੰਘ ਦੇ ਨਿੱਜੀ ਨੇੜਲੇ ਸੰਪਰਕ ਵਿੱਚ ਰਹਿ ਕੇ ਪੋਥੀਆਂ ਦੇ ਉਤਾਰੇ ਕਰਦਾ ਰਿਹਾ ਹੈ, ਅਤੇ ਕੂਕਿਆਂ ਬਾਰੇ ਪ੍ਰਾਪਤ ਪੁਸਤਕਾਂ ਦਾ ਝੁਕਾਅ ਬਗਾਵਤ ਵੱਲ ਹੈ।ਇਹ ਤੱਥ ਇਸ ਵਿਅਕਤੀ ਦੀ ਤੁਰੰਤ ਪੰਜਾਬ ਵਾਪਸੀ ਬੇਲੋੜਾ ਬਣਾ ਦਿੰਦੇਂ ਹਨ।ਮੈਂ ਸਮਝਦਾ ਹਾਂ ਕਿ ਜੇਕਰ ਸਭ ਕੁੱਝ ਸ਼ਾਂਤ ਹੋ ਜਾਵੇ ਤਾਂ ਉਸ ਨੂੰ ਇਕ ਸਾਲ ਤੱਕ ਵਾਪਸ ਭੇਜ ਕੇ ਰਾਜਾ ਨਾਭਾ ਨੂੰ ਸੌਂਪ ਦਿੱਤਾ ਜਾਵੇ।ਰਾਜਾ ਨਾਭਾ ਇਹ ਦੇਖਣ ਲਈ ਰਜ਼ਾਮੰਦ ਹੋਵੇਗਾ ਕਿ ਇਹ ਵਿਅਕਤੀ ਆਪਣੇ ਪਿੰਡ ਪਿੱਥੋ ਵਿੱਚ ਕੋਈ ਮੀਟਿੰਗ ਕੀਤੇ ਜਾਂ ਕਿਸੇ ਦੀਵਾਨ ਵਿੱਚ ਭਾਗ ਲਏ ਬਿਨਾਂ ਅਮਨ ਚੈਨ ਨਾਲ ਪੁਲਸ ਦੀ ਨਿਗਰਾਨੀ ਹੇਠ ਰਹੇ।

**10. ਸੂਬਾ ਪਹਾੜਾ ਸਿੰਘ:** (ਅਸਰ ਰਸੂਖ ਰਹਿਤ ਇਕ ਕੱਟੜਪੰਥੀ ਅਤੇ ਖਤਰਨਾਕ ਦਿਖਾਈ ਦੇਣ ਵਾਲਾ ਵਿਅਕਤੀ ਜਿਸ ਦੇ ਚਿਹਰੇ ਉੱਤੋਂ ਦ੍ਰਿੜ੍ਹਤਾ ਝਲਕਦੀ ਹੈ) ਪਹਾੜਾ ਸਿੰਘ ਨਿਸ਼ਚਿਤ ਤੌਰ ਉੱਤੇ ਇਕ ਪ੍ਰਭਾਵਸ਼ਾਲੀ ਅਤੇ ਪੱਕੇ ਤੌਰ ਉੱਤੇ ਖਤਰਨਾਕ ਚਰਿੱਤਰ ਵਾਲਾ ਸੂਬਾ ਹੈ. ਉਹ ਪਰਤੱਖ ਤੌਰ ਉੱਤੇ ਅੰਮ੍ਰਿਤਸਰ ਦੇ ਬੁੱਚੜਾਂ ਨੂੰ ਮਾਰਨ ਦੀ ਯੋਜਨਾ ਤੋਂ ਜਾਣੂੰ ਸੀ ਭਾਵੇਂ ਉਹ ਇਸ ਮਾਮਲੇ ਵਿੱਚ ਆਪਣੀ ਧੌਣ ਫਸਾਉਣ ਤੋਂ ਬਚਣ ਲਈ ਉਤੇਜਿਤ ਹੈ।

ਭਾਵੇਂ ਉਸ ਦਾ ਪ੍ਰਭਾਵ ਘੱਟ ਹੋਵੇ ਪਰ ਮੈਂ ਉਸ ਨੂੰ ਬਰ੍ਹਮਾ ਸਿੰਘ ਨਾਲੋਂ ਕਿਤੇ ਵੱਧ ਖਤਰਨਾਕ ਸਮਝਦਾ ਹਾਂ।ਮੈਂ ਉਸ ਨੂੰ ਦੱਸ ਸਾਲ ਲਈ ਦੇਸ਼ ਨਿਕਾਲ਼ਾ ਦੇਣ ਦੀ ਸਿਫਾਰਸ਼ ਕਰਦਾ ਹਾਂ।ਉਸ ਪਿੱਛੋਂ ਮੁਲਕ ਦੇ ਹਾਲਾਤ ਦੇਖਦੇ ਹੋਏ ਮਾਮਲਾ ਮੁੜ ਵਿਚਾਰਿਆ ਜਾਵੇ।ਜੇਕਰ ਉਸ ਨੂੰ ਪਰਤਣ ਦੀ ਆਗਿਆ ਦਿੱਤੀ ਜਾਵੇ ਤਾਂ ਉਸ ਨੂੰ ਆਪਣੇ ਪਿੰਡ ਵਿੱਚ ਪੁਲਸ ਦੀ ਨਿਗਰਾਨੀ ਹੇਠ ਰੱਖਿਆ ਜਾਵੇ ਅਤੇ ਉਸ ਨੂੰ ਦੀਵਾਨ ਕਰਨ ਅਤੇ ਜੋੜ ਮੇਲਿਆਂ ਵਿੱਚ ਜਾਣ ਤੋਂ ਮਨਾਂ ਕੀਤਾ ਜਾਵੇ।

**ਰੀਪੋਰਟ ਦਾ ਸਾਰ:**

ਇਸ ਤਰ੍ਹਾਂ ਮਿਸਟਰ ਮੈਕਨਬ ਨੇ ਇਕੱਲੇ ਇਕੱਲੇ ਬੰਦੀ ਦੇ ਪਿਛੋਕੜ ਦੀ ਚਰਚਾ ਕਰਨ ਉਪਰੰਤ ਇਹ ਸਾਂਝਾ ਨਤੀਜਾ ਕੱਢਿਆ ਕਿ, "ਇਉਂ ਇਹ ਵਿਅਕਤੀ ਖਤਰਨਾਕ ਸਿੱਧ ਹੁੰਦੇ ਹਨ। ਮੇਰੀ ਜ਼ੋਰਦਾਰ ਸਿਫਾਰਸ਼ ਹੈ ਕਿ ਇਹਨਾਂ ਵਿਅਕਤੀਆਂ ਨੂੰ ਪੰਜਾਬ ਪਰਤਣ ਦੀ ਆਗਿਆ ਨਾ ਦਿੱਤੀ ਜਾਵੇ।"

ਮਿਸਟਰ ਮੈਕਨਬ ਦੁਆਰਾ ਵਿਭਿੰਨ ਬੰਦੀ ਸੂਬਿਆਂ ਨੂੰ ਦਿੱਤੀਆਂ ਜਾਣ ਵਾਲੀਆਂ ਸਜ਼ਾਵਾਂ ਸੰਬੰਧੀ ਕੀਤੀਆਂ ਸਿਫਾਰਸ਼ਾਂ ਦਾ ਸਾਰ ਇਹ ਸੀ:

ੳ) ਸਾਹਿਬ ਸਿੰਘ, ਲੱਖਾ ਸਿੰਘ ਅਤੇ ਕਾਨ੍ਹ ਸਿੰਘ ਨੂੰ ਜੀਵਨ ਭਰ ਲਈ ਜਲਾਵਤਨੀ,

ਅ) ਬਾਕੀਆਂ ਨੂੰ ਹਾਲੇ ਹੇਠਾਂ ਦੱਸੇ ਅਨੁਸਾਰ ਭਿੰਨ ਭਿੰਨ ਸਮੇਂ ਲਈ ਜੇਲ੍ਹ ਵਿੱਚ ਰੱਖਿਆ ਜਾਵੇ ਅਤੇ ਦੱਸੇ ਗਏ ਸਮੇਂ ਦੇ ਖ਼ਾਤਮੇ ਉਪਰੰਤ ਪੰਜਾਬ ਵਿੱਚ ਕੂਕਾਵਾਦ ਦੀ ਸਥਿਤੀ ਨੂੰ ਧਿਆਨ ਗੋਚਰੇ ਰੱਖਦਿਆਂ ਜੇਕਰ ਮੁਨਾਸਬ ਸਮਝਿਆ ਜਾਵੇ ਤਾਂ ਇਸ ਸ਼ਰਤ ਨਾਲ ਰਿਹਾਅ ਕੀਤਾ ਜਾਵੇ ਕਿ ਉਹ ਆਪਣੇ ਘਰਾਂ ਵਿੱਚ ਪੁਲਸ ਦੀ ਨਿਗਰਾਨੀ ਅਧੀਨ ਰਹਿਣਗੇ ਅਤੇ ਉਹ ਨਾ ਤਾਂ ਜੋੜਮੇਲਿਆਂ ਜਾਂ ਇਕੱਤਰਤਾਵਾਂ ਦਾ ਆਯੋਜਨ ਕਰਨਗੇ ਅਤੇ ਨਾ ਹੀ ਹੋਰਨਾਂ ਵੱਲੋਂ ਆਯੋਜਿਤ ਜੋੜਮੇਲਿਆਂ ਜਾਂ ਇਕੱਤਰਤਾਵਾਂ ਵਿੱਚ ਸ਼ਾਮਲ ਹੋਣਗੇ:

1) ਜਵਾਹਰ ਸਿੰਘ: ਜੇਕਰ ਪੰਜਾਬ ਵਿੱਚ ਕੂਕਾਵਾਦ ਰਾਜਸੀ ਬੇਚੈਨੀ ਦਾ ਮੁੱਦਾ ਬਣਿਆ ਰਹੇ ਤਾਂ ਜੀਵਨ ਭਰ ਲਈ ਕੈਦ ,

2) ਪਹਾੜਾ ਸਿੰਘ: 10 ਸਾਲ ਦੀ ਮਿਆਦ ਪੁੱਗਣ ਪਿੱਛੋਂ ਪੁਨਰ-ਵਿਚਾਰ,

3) ਮਾਨ ਸਿੰਘ: ਤਿੰਨ ਸਾਲ ਦਾ ਸਮਾਂ ਪੂਰਾ ਹੋਣ ਪਿੱਛੋਂ ਪੁਨਰ-ਵਿਚਾਰ,

4) ਬਰ੍ਹਮਾ ਸਿੰਘ, ਮਲੂਕ ਸਿੰਘ ਅਤੇ ਰੂੜ ਸਿੰਘ: ਦੋ ਸਾਲ ਬੀਤਣ ਉਪਰੰਤ ਪੁਨਰ- ਵਿਚਾਰ,

5) ਹੁਕਮਾ ਸਿੰਘ: ਇਕ ਸਾਲ ਦੇ ਸਮੇਂ ਪਿੱਛੋਂ ਪੁਨਰ-ਵਿਚਾਰ (ਕਿਉਂਕਿ ਹੁਕਮਾ ਸਿੰਘ ਦਾ ਪਿੰਡ ਨਾਭਾ ਰਿਆਸਤ ਵਿਚ ਪੈਂਦਾ ਸੀ ਇਸ ਲਈ ਉਸ ਨੂੰ ਰਿਹਾਈ ਉਪਰੰਤ ਨਾਭਾ ਰਿਆਸਤ ਨੂੰ ਸੌਂਪਣ ਦੀ ਸਿਫਾਰਿਸ਼ ਕੀਤੀ ਗਈ।),

6) ਮੰਗਲ ਸਿੰਘ: ਜਿਸ ਨੂੰ ਮਹਾਰਾਜਾ ਪਟਿਆਲਾ ਨੇ ਅੰਗਰੇਜ਼ ਅਧਿਕਾਰੀਆਂ ਦੇ ਹਵਾਲੇ ਕੀਤਾ ਸੀ, ਦੇ ਸੰਬੰਧ ਵਿੱਚ ਮਿਸਟਰ ਮੈਕਨਬ ਨੇ ਆਪਣੀ ਕੋਈ ਰਾਇ ਦੇਣੀ ਉਚਿਤ ਨਾ ਸਮਝੀ ਪਰ ਉਸ ਨੇ ਇਹ ਜ਼ਰੂਰ ਲਿਖਿਆ ਕਿ, "ਜੇਕਰ ਉਹ ਦੂਜੇ ਬੰਦੀਆਂ ਵਰਗੀ ਸਥਿਤੀ ਵਿੱਚ ਹੁੰਦਾ, ਤਾਂ ਮੈਂ ਉਸ ਦੁਆਰਾ ਪੇਸ਼ ਕੀਤੀਆਂ ਸ਼ਰਤਾਂ ਉੱਪਰ ਉਸ ਨੂੰ ਤੁਰੰਤ ਰਿਹਾਅ ਕਰਨ ਦੀ ਸਿਫਾਰਸ਼ ਕਰਦਾ ਅਤੇ ਸ਼ਰਤਾਂ ਪ੍ਰਵਾਨ ਨਾ ਕੀਤੇ ਜਾਣ ਦੀ ਸੂਰਤ ਵਿੱਚ ਉਸ ਨੂੰ ਜੀਵਨ ਭਰ ਲਈ ਜਲਾਵਤਨੀ ਦੇਣ ਲਈ ਲਿਖਦਾ।" ਮਿਸਟਰ ਮੈਕਨਬ ਨੇ ਦੱਸਿਆ ਕਿ ਮੰਗਲ ਸਿੰਘ ਨੇ ਉਸ ਪਾਸ ਬਿਆਨ ਦਿੰਦਿਆਂ ਕਿਹਾ ਸੀ ਕਿ ਉਹ (ਸਤਿਗੁਰੂ) ਰਾਮ ਸਿੰਘ ਨੂੰ ਇਕ ਮਹਾਂਪੁਰਖ ਸਮਝ ਕੇ ਉਸ ਨੂੰ ਮਾਇਆ ਭੇਟਾ ਕਰਦਾ ਰਿਹਾ ਹੈ ਪਰ ਉਸ ਨੂੰ ਨਾ ਤਾਂ ਕਦੇ ਸੂਬਾ ਥਾਪਿਆ ਗਿਆ ਸੀ ਅਤੇ ਨਾ ਹੀ

ਉਸਨੇ ਕਿਸੇ ਨੂੰ ਸੂਬਾ ਬਣਾਇਆ ਹੈ। ਉਸ ਨੇ ਇਹ ਵੀ ਬਿਆਨ ਦਿੱਤਾ ਕਿ ਕੂਕਿਆਂ ਦੀਆਂ ਕਾਰਵਾਈਆਂ ਦੇਖਦਿਆਂ ਉਸ ਨੇ ਲਗਭਗ ਡੇਢ ਸਾਲ ਪਹਿਲਾਂ ਕੂਕਾਪੁਣਾ ਤਿਆਗ ਦਿੱਤਾ ਸੀ ਅਤੇ ਰਿਹਾਅ ਕੀਤੇ ਜਾਣ ਦੀ ਸੂਰਤ ਵਿੱਚ ਉਹ ਅੰਮ੍ਰਿਤਸਰ ਅਕਾਲ ਬੁੰਗੇ ਜਾ ਕੇ ਆਪਣੀ ਕੀਤੀ ਦਾ ਪਛਤਾਵਾ ਕਰੇਗਾ।

ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰ: 2217 ਮਿਤੀ 28 ਜੂਨ 1872 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਰੀਪੋਰਟ ਭੇਜਦਿਆਂ ਮਿਸਟਰ ਮੈਕਨਬ ਦੁਆਰਾ ਪੇਸ਼ ਕੀਤੀ ਰੀਪੋਰਟ ਨਾਲ ਮੋਟੇ ਤੌਰ ਉੱਤੇ ਸਹਿਮਤੀ ਪ੍ਰਗਟ ਕੀਤੀ। ਰਾਇ ਦੀ ਭਿੰਨਤਾ ਵਾਲੀ ਇਕੋ ਗੱਲ ਭਿੰਨ ਭਿੰਨ ਵਿਅਕਤੀਆਂ ਦੇ ਬੰਦੀ-ਕਾਲ ਬਾਰੇ ਨਿਸ਼ਚਿਤ ਕੀਤੀ ਸਮਾਂ-ਅਵਧੀ ਸੀ। ਪੰਜਾਬ ਸਰਕਾਰ ਦਾ ਮੱਤ ਸੀ ਕਿ ਕੈਦੀਆਂ ਦੇ ਜੁਰਮ ਨੂੰ ਆਧਾਰ ਬਣਾ ਕੇ ਕੈਦ ਦੀ ਅਵਧੀ ਨਿਰਧਾਰਿਤ ਕੀਤੇ ਜਾਣ ਦਾ ਕੋਈ ਫਾਇਦਾ ਨਹੀਂ। ਪੰਜਾਬ ਸਰਕਾਰ ਨੇ ਸੁਝਾਅ ਦਿੱਤਾ ਕਿ ਇਹਨਾਂ ਕੈਦੀਆਂ ਦੇ ਮਾਮਲਿਆਂ ਬਾਰੇ ਵਿਚਾਰ ਕਰਕੇ ਸਾਲਾਨਾ ਰੀਪੋਰਟ ਹਿੰਦੁਸਤਾਨ ਸਰਕਾਰ ਨੂੰ ਭੇਜੀ ਜਾਇਆ ਕਰੇਗੀ ਅਤੇ ਪ੍ਰਾਂਤ ਵਿਚਲੀਆਂ ਲੋਕ ਭਾਵਨਾਵਾਂ ਨੂੰ ਵੇਖਦਿਆਂ ਜੇਕਰ ਇਹਨਾਂ ਵਿਅਕਤੀਆਂ ਦੀ ਰਿਹਾਈ ਵਾਜਬ ਪ੍ਰਤੀਤ ਹੋਵੇਗੀ ਤਾਂ ਸਰਕਾਰ ਅਜਿਹੀ ਸਿਫਾਰਸ਼ ਕਰਨ ਲਈ ਤਿਆਰ ਹੋਵੇਗੀ। ਪੰਜਾਬ ਸਰਕਾਰ ਨੇ ਜ਼ੋਰ ਦੇ ਕੇ ਆਖਿਆ ਕਿ ਰਿਹਾਈ ਸੰਬੰਧੀ ਕੋਈ ਫੈਸਲਾ ਸਥਾਨਕ ਸਰਕਾਰ ਦੀ ਸਲਾਹ ਤੋਂ ਬਿਨਾਂ ਨਾ ਕੀਤਾ ਜਾਵੇ। ਪੰਜਾਬ ਸਰਕਾਰ ਨੇ ਮੰਗਲ ਸਿੰਘ ਬਾਰੇ ਲਿਖਿਆ, "ਮਿਸਟਰ ਮੈਕਨਬ ਦੁਆਰਾ ਇਕੱਠੇ ਕੀਤੇ ਸਬੂਤਾਂ ਤੋਂ ਇਹ ਸਪਸ਼ਟ ਹੋ ਗਿਆ ਹੈ ਕਿ ਉਹ (ਮੰਗਲ ਸਿੰਘ) ਮੁੱਖ ਸਾਜ਼ਿਸ਼ੀ ਸੀ ਜਦੋਂ ਕਿ ਉਸ ਦੀ ਪਦਵੀ ਅਤੇ ਸਥਿਤੀ ਕਾਰਨ ਉਸ ਦੀ ਗੱਦਾਰੀ ਬਾਰੇ ਕਿਸੇ ਬਹਾਨੇਬਾਜ਼ੀ ਜਾਂ ਪਰਦਾਪੋਸ਼ੀ ਦੀ ਗੁੰਜਾਇਸ਼ ਨਹੀਂ। ਸਰਕਾਰ ਮਿਸਟਰ ਮੈਕਨਬ ਦੀ ਇਸ ਰਾਇ ਨਾਲ ਸਹਿਮਤ ਨਹੀਂ ਹੋ ਸਕਦੀ ਕਿ ਉਸ ਵੱਲੋਂ ਜਨਤਕ ਤੌਰ ਉੱਤੇ ਕੂਕਾਵਾਦ ਨੂੰ ਤਿਲਾਂਜਲੀ ਦੇਣ ਦਾ ਕੋਈ ਫਾਇਦਾ ਹੋਵੇਗਾ। ਇਸ ਨੂੰ ਆਮ ਤੌਰ ਉੱਤੇ ਹਿੱਤ-ਬੱਧ ਆਤਮ-ਵਿਰੋਧ ਨਾਲ ਜੋੜਿਆ ਜਾਵੇਗਾ। ਇਸ ਲਈ ਉਚਿੱਤ ਹੋਵੇਗਾ ਕਿ ਸਰਦੇ ਪੁੱਜਦੇ ਸਾਜ਼ਸ਼ੀਆਂ ਨੂੰ ਇਕ ਤਾੜਨਾ ਵੱਜੋਂ ਅਤੇ ਮਿਸਾਲ ਦੇ ਤੌਰ ਉੱਤੇ ਮੰਗਲ ਸਿੰਘ ਨੂੰ ਕਾਰਾਵਾਸ ਵਿੱਚ ਹੀ ਰੱਖਿਆ ਜਾਵੇ।"

### ਮੁਕੱਦਮਾ ਚਲਾਉਣ ਬਾਰੇ ਸਰਕਾਰ ਦੀ ਦੋਚਿੱਤੀ

ਹਿੰਦੁਸਤਾਨ ਸਰਕਾਰ ਪੰਜਾਬ ਸਰਕਾਰ ਦੀਆਂ ਪ੍ਰਸਤਾਵਿਤ ਸੋਧਾਂ ਸਹਿਤ

ਮਿਸਟਰ ਮੈਕਨਬ ਦੀ ਪੜਤਾਲ ਅਤੇ ਇਸ ਤੋਂ ਕੱਢੇ ਗਏ ਸਿੱਟਿਆਂ ਨਾਲ ਸਹਿਮਤ ਸੀ। ਹੁਣ ਸਰਕਾਰ ਲਈ ਨਿਰਣਾ ਲੈਣ ਦਾ ਮੁੱਦਾ ਇਹ ਸੀ ਕਿ ਕੀ ਇਹਨਾਂ ਵਿਅਕਤੀਆਂ ਵਿਰੁੱਧ ਜੁਰਮ ਆਇਦ ਕਰਕੇ ਫੌਜਦਾਰੀ ਦੰਡਾਵਲੀ ਅਧੀਨ ਮੁਕੱਦਮਾ ਚਲਾਇਆ ਜਾਵੇ ਜਾਂ 1818 ਈਸਵੀ ਦੇ ਰੈਗੂਲੇਸ਼ਨ III ਦੇ ਅਧੀਨ ਕਾਰਵਾਈ ਕੀਤੀ ਜਾਵੇ। 1818 ਈਸਵੀ ਦੇ ਰੈਗੂਲੇਸ਼ਨ III ਅਧੀਨ ਗਵਰਨਰ ਜਨਰਲ ਨੂੰ ਇਹ ਅਧਿਕਾਰ ਪ੍ਰਾਪਤ ਸੀ ਕਿ ਉਹ ਕਿਸੇ ਵੀ ਐਸੇ ਵਿਅਕਤੀ, ਜਿਸਦੇ ਖਿਲਾਫ ਨਿਆਇਕ ਮੁਕੱਦਮਾ ਚਲਾਉਣ ਲਈ ਲੋੜੀਂਦਾ ਆਧਾਰ ਅਪ੍ਰਾਪਤ ਹੋਵੇ ਜਾਂ ਮਾਮਲੇ ਦੀ ਪ੍ਰਕਿਰਤੀ ਕਾਰਨ ਅਜਿਹਾ ਤਰੀਕਾ ਨਾ ਅਪਣਾਇਆ ਜਾਣਾ ਹੋਵੇ ਜਾਂ ਕਿਸੇ ਕਾਰਨ ਅਣਉਚਿਤ ਸਮਝਿਆ ਜਾਵੇ, ਨੂੰ ਅਨਿਸਚਿਤ ਸਮੇਂ ਲਈ ਬੰਦੀ ਰੱਖਣ ਦੇ ਹੁਕਮ ਜਾਰੀ ਕਰ ਸਕਦਾ ਸੀ। ਸਤਿਗੁਰੂ ਰਾਮ ਸਿੰਘ ਨੂੰ ਇਸੇ ਐਕਟ ਅਧੀਨ ਹੀ ਜਲਾਵਤਨ ਕੀਤਾ ਗਿਆ ਸੀ। ਮਿਸਟਰ ਮੈਕਨਬ ਵੱਲੋਂ ਆਪਣੀ ਰੀਪੋਰਟ ਨਾਲ ਭੇਜੇ ਗਏ ਮਸੌਦੇ ਦੇ ਨਿਰੀਖਣ ਉਪਰੰਤ ਹਿੰਦੁਸਤਾਨ ਸਰਕਾਰ ਦੇ ਕਾਨੂੰਨੀ ਮਸ਼ੀਰ ਨੇ ਰਾਇ ਦਿੱਤੀ ਕਿ ਇਹਨਾਂ ਬੰਦੀਆਂ ਉੱਤੇ ਹਿੰਦ ਡੰਡਾਵਲੀ ਦੀਆਂ ਕਈ ਮਦਾਂ ਅਧੀਨ ਮੁਕੱਦਮਾ ਚਲਾਇਆ ਜਾ ਸਕਦਾ ਹੈ। ਉਸ ਅਨੁਸਾਰ ਜਿਹੜੇ ਦੋਸ਼ ਸਿੱਧ ਕੀਤੇ ਜਾ ਸਕਦੇ ਸਨ ਉਹ ਅਤੇ ਇਹਨਾਂ ਜੁਰਮਾਂ ਲਈ ਦਿੱਤੀ ਜਾ ਸਕਦੀ ਸਜ਼ਾ ਇਹ ਸੀ:

1. ਮਹਾਰਾਣੀ ਖ਼ਿਲਾਫ਼ ਯੁੱਧ ਛੇੜਨਾ, ਯੁੱਧ ਛੇੜਨ ਦਾ ਯਤਨ ਕਰਨਾ ਜਾਂ ਅਜਿਹਾ ਯੁੱਧ ਛੇੜਨ ਲਈ ਹਲਾਸ਼ੇਰੀ ਦੇਣਾ; 1860 ਦੇ ਐਕਟ XLV ਦੀ ਧਾਰਾ 121 ਅਧੀਨ ਸਜ਼ਾ ਮੌਤ।
2. ਮਹਾਰਾਣੀ ਪਾਸੋਂ ਪ੍ਰਭੂ ਸੱਤਾ ਖੋਹਣਾ ਜਾਂ ਬਲ ਦੁਆਰਾ ਸਰਕਾਰ ਨੂੰ ਭੈਭੀਤ ਕਰਨ ਜਿਹੇ ਦੋਸ਼ਾਂ ਨੂੰ ਅਮਲ ਵਿਚ ਲਿਆਉਣ ਲਈ ਸਾਜ਼ਿਸ਼ ਰਚਣਾ; 1869 ਦੇ ਐਕਟ XXVII ਅਧੀਨ ਸਜ਼ਾ ਆਜੀਵਨ ਜਲਾਵਤਨੀ।
3. ਯੁੱਧ ਅਰੰਭਣ ਦੀ ਤਿਆਰੀ ਕਰਨਾ; 1861 ਦੇ ਐਕਟ XLV ਦੀ ਧਾਰਾ 122 ਅਧੀਨ ਸਜ਼ਾ ਆਜੀਵਨ ਜਲਾਵਤਨੀ।
4. ਸਾਥੀ ਏਸ਼ੀਆਈ ਹਕੂਮਤ ਵਿਰੁੱਧ ਯੁੱਧ ਛੇੜਨਾ, ਯੁੱਧ ਛੇੜਨ ਦਾ ਯਤਨ ਕਰਨਾ ਜਾਂ ਅਜਿਹਾ ਯੁੱਧ ਛੇੜਨ ਲਈ ਹਲਾਸ਼ੇਰੀ ਦੇਣਾ; 1861 ਦੇ ਐਕਟ XLV ਦੀ ਧਾਰਾ 125 ਅਧੀਨ ਸਜ਼ਾ ਆਜੀਵਨ ਜਲਾਵਤਨੀ।
5. ਕਿਸੇ ਅਜਿਹੀ ਹਕੂਮਤ ਦੇ ਇਲਾਕੇ ਵਿਚ ਉਸ ਨੂੰ ਤਬਾਹ ਕਰਨਾ ਜਾਂ ਅਜਿਹਾ ਕਰਨ ਦਾ ਯਤਨ ਕਰਨਾ; 1860 ਦੇ ਐਕਟ XLV ਦੀ ਧਾਰਾ

126 ਅਧੀਨ ਸਜ਼ਾ 7 ਸਾਲ ਦੀ ਕੈਦ।

6. ਲਿਖਤ ਦੁਆਰਾ ਸਰਕਾਰ ਵਿਰੁੱਧ ਨਫ਼ਰਤ ਪੈਦਾ ਕਰਨਾ, 1860 ਦੇ ਐਕਟ XXVII ਦੀ ਧਾਰਾ 124-ਏ ਅਧੀਨ ਸਜ਼ਾ ਆਜੀਵਨ ਜਲਾਵਤਨੀ।
7. ਅਜਿਹੇ ਕੋਈ ਦੋਸ਼ ਕਰਨ ਲਈ ਹੱਲਾਸ਼ੇਰੀ ਦੇਣਾ; 1860 ਦੇ ਐਕਟ XLV ਦੀ ਧਾਰਾ 107, 108।

ਪ੍ਰਸਤਾਵਿਤ ਮੁਕੱਦਮੇ ਦੇ ਸੰਭਾਵੀ ਨਤੀਜੇ ਬਾਰੇ ਦੱਸਿਆ ਗਿਆ ਕਿ "ਸ. ਮੰਗਲ ਸਿੰਘ ਵਿਰੁੱਧ ਮਾਮਲਾ ਨਹੀਂ ਬਣਦਾ ਪਰ ਪੇਸ਼ ਕੀਤੀ ਸਮਗਰੀ ਵਿਚ ਬਹੁਤਾ ਸੁਣੇ ਸੁਣਾਏ ਉੱਤੇ ਆਧਾਰਿਤ ਹੋਣ ਦੇ ਬਾਵਜੂਦ ਬਾਕੀ ਦੋਸ਼ੀਆਂ ਵਿਰੁੱਧ ਦੋਸ਼ ਸਿੱਧ ਕਰਨ ਲਈ ਲੋੜੀਂਦੀਆਂ ਗਵਾਹੀਆਂ ਉਪਲਬਧ ਹਨ।"

ਕੂਕਾ ਬੰਦੀਆਂ ਨੂੰ ਮੁਕੱਦਮੇ ਚਲਾ ਕੇ ਦੋਸ਼ੀ ਸਿੱਧ ਕਰਨ ਉਪਰੰਤ ਸਜ਼ਾ ਦੇਣ ਜਾਂ 1818 ਦੇ ਐਕਟ III ਅਧੀਨ ਸਜ਼ਾ ਦੇਣ ਬਾਰੇ ਗਵਰਨਰ ਜਨਰਲ ਅਤੇ ਉਸ ਦੀ ਕੌਂਸਲ ਦੇ ਮੈਂਬਰਾਂ ਦੀ ਰਾਏ ਇਕ ਸਮਾਨ ਨਹੀਂ ਸੀ।ਇਕ ਕੌਂਸਲ ਮੈਂਬਰ ਦੀ ਰਾਏ ਸੀ ਕਿ ਜਨਤਕ ਮੁਕੱਦਮਾ ਨਾ ਚਲਾਏ ਜਾਣ ਬਾਰੇ ਰਾਜਨੀਤਿਕ ਇਤਰਾਜ਼ ਹੋ ਸਕਦਾ ਹੈ।ਇਸ ਲਈ ਜਿਹੜੇ ਬੰਦੀਆਂ ਨੂੰ ਕਸੂਰਵਾਰ ਠਹਿਰਾਏ ਜਾਣ ਸੰਬੰਧੀ ਕੋਈ ਯੁਕਤੀਪੂਰਨ ਸ਼ੱਕ ਨਾ ਹੋਵੇ, ਉਹਨਾਂ ਵਿਰੁੱਧ ਐਸੇ ਜ਼ਿਲ੍ਹੇ, ਜਿੱਥੇ ਕੂਕਿਆਂ ਦੀ ਕੋਈ ਵਸੋਂ ਨਾ ਹੋਵੇ, ਵਿੱਚ ਇਹ ਮੁਕੱਦਮਾ ਚਲਾ ਕੇ ਜਨਤਕ ਮੁਕੱਦਮਾ ਨਾ ਚਲਾਏ ਜਾਣ ਦੇ ਰਾਜਸੀ ਇਤਰਾਜ਼ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਉਹਨਾਂ ਵਿਰੁੱਧ ਸਾਧਾਰਨ ਤਰੀਕੇ ਅਨੁਸਾਰ ਮੁਕੱਦਮਾਂ ਚਲਾਏ ਜਾਣ ਦਾ ਬਹੁਤ ਵਡੇਰਾ ਲਾਭ ਹੋਵੇਗਾ। ਪਰ ਗਵਰਨਰ ਜਨਰਲ ਖੁਦ ਮੁਕੱਦਮੇ ਦੇ ਨਤੀਜੇ ਬਾਰੇ ਸ਼ੱਕੀ ਸੀ। ਉਸ ਦਾ ਕਹਿਣਾ ਸੀ ਕਿ "ਇਸ ਮਾਮਲੇ ਦੀ ਸ਼ੋਹਰਤ ਵਕੀਲਾਂ ਨੂੰ ਯਤਨ ਕਰਕੇ ਆਪਣੀ ਭਲ ਬਣਾਉਣ ਲਈ ਉਤੇਜਿਤ ਕਰੇਗੀ।ਦੇਸੀ ਗਵਾਹ ਬੇਯਕੀਨੇ ਹਨ ਅਤੇ ਮੁਕੱਦਮਿਆਂ ਦੀ ਅਸਫਲਤਾ ਬੇਤਹਾਸ਼ਾ ਸ਼ਰਾਰਤਪੂਰਨ ਹੋਵੇਗੀ।"

ਕੌਂਸਲ ਦੇ ਦੋ ਹੋਰ ਮੈਂਬਰ ਵੀ ਮੁਕੱਦਮਾ ਚਲਾਏ ਜਾਣ ਦੇ ਖ਼ਿਲਾਫ਼ ਸਨ। ਉਹਨਾਂ ਦਾ ਕਹਿਣਾ ਸੀ ਕਿ ਇਹ ਅਪ੍ਰਸੰਨਤਾ ਦੀ ਗੱਲ ਹੈ ਕਿ ਜਦੋਂ ਕਦੇ ਵੀ ਰਾਜਸੀ ਰੰਗਤ ਵਾਲੇ ਮੁਕੱਦਮੇ ਦੀ ਸੁਣਵਾਈ ਹੁੰਦੀ ਹੈ ਤਾਂ ਅਜਿਹੇ ਅੰਗਰੇਜ਼ ਵਕੀਲਾਂ ਦਾ ਘਾਟਾ ਨਹੀਂ ਜਿਹੜੇ ਆਪਣੇ ਮੁਵਕੱਲਾਂ ਦਾ ਨਿਆਏਪੂਰਨ ਢੰਗ ਨਾਲ ਪੱਖ ਪੂਰਨ, ਜੋ ਬਿਲਕੁਲ ਸਹੀ ਹੈ, ਦੀ ਥਾਂ ਕਾਨੂੰਨੀ ਹੱਦਾਂ ਤੋਂ ਅੱਗੇ ਚਲੇ ਜਾਂਦੇ ਹਨ ਅਤੇ ਇਕ ਕਿਸਮ ਦੀ ਰਾਜਸੀ ਉਤੇਜਨਾ, ਜੋ ਸਥਾਨਕ ਲੋਕਾਂ ਦੇ ਮਨਾਂ ਲਈ ਨੁਕਸਾਨਦੇਹ ਹੁੰਦੀ ਹੈ, ਉਤਪੰਨ ਕਰ ਦਿੰਦੇ ਹਨ।" ਫਿਰ ਵੀ ਅੰਤਿਮ ਨਿਰਣਾ ਲੈਣ ਤੋਂ ਪਹਿਲਾਂ ਹਿੰਦੁਸਤਾਨ ਸਰਕਾਰ ਨੇ ਇਸ ਮਸਲੇ ਬਾਰੇ

ਪੰਜਾਬ ਸਰਕਾਰ ਦੀ ਰਾਏ ਜਾਣਨੀ ਬਿਹਤਰ ਸਮਝੀ ਅਤੇ ਇਸ ਮਨੋਰਥ ਲਈ ਲਿਖੇ ਪੱਤਰ ਨੰ: 1460, ਮਿਤੀ 7 ਅਗਸਤ 1872 ਦੁਆਰਾ ਪੰਜਾਬ ਸਰਕਾਰ ਨੂੰ ਇਹ ਦੱਸਣ ਲਈ ਕਿਹਾ ਕਿ ਕੀ ਇਹਨਾਂ ਬੰਦੀਆਂ ਨੂੰ ਰਾਜਸੀ ਕੈਦੀਆਂ ਦੇ ਤੌਰ ਉੱਤੇ ਹਿਰਾਸਤ ਵਿੱਚ ਰੱਖਿਆ ਜਾਵੇ ਜਾਂ ਇਹਨਾਂ ਸਾਰਿਆਂ ਜਾਂ ਇਹਨਾਂ ਵਿੱਚੋਂ ਕੁੱਝ ਕੁ ਵਿਰੁੱਧ ਨਿਸ਼ਚਿਤ ਦੋਸ਼ ਲਾ ਕੇ ਮੁਕੱਦਮਾ ਚਲਾਇਆ ਜਾਵੇ?

ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਨੂੰ ਕੋਈ ਉੱਤਰ ਦੇਣ ਤੋਂ ਪਹਿਲਾਂ ਜ਼ਿਲ੍ਹਾ ਲੁਧਿਆਣਾ, ਫੀਰੋਜ਼ਪੁਰ, ਸਿਆਲਕੋਟ ਅਤੇ ਗੁਜਰਾਂਵਾਲਾ ਦੇ ਡਿਪਟੀ ਕਮਿਸ਼ਨਰਾਂ ਨਾਲ ਵਿਚਾਰ ਕੀਤੀ। ਇਹ ਉਹ ਹੀ ਜ਼ਿਲ੍ਹਾ-ਅਧਿਕਾਰੀ ਸਨ ਜਿਨ੍ਹਾਂ ਨੇ ਇਹਨਾਂ ਕੈਦੀਆਂ ਵਿਰੁੱਧ ਗਵਾਹੀਆਂ ਇਕੱਤਰ ਕਰਨ ਵਿੱਚ ਸਰਗਰਮੀ ਵਿਖਾਈ ਸੀ।ਇਹਨਾਂ ਵਿੱਚੋਂ ਡਿਪਟੀ ਕਮਿਸ਼ਨਰ, ਫੀਰਜ਼ਪੁਰ ਦਾ ਕਹਿਣਾ ਸੀ ਕਿ ਕੂਕਿਆਂ ਵਿਰੁੱਧ ਗਵਾਹੀ ਦੇਣ ਵਾਲੇ ਵਿਅਕਤੀ ਆਪਣੇ ਬੋਲਾਂ ਉੱਤੇ ਪੂਰਾ ਉੱਤਰਨਗੇ ਪਰ ਜ਼ਿਲ੍ਹਾ ਗੁਜਰਾਂਵਾਲਾ ਦੇ ਡਿਪਟੀ ਕਮਿਸ਼ਨਰ ਨੇ ਵਰਤਮਾਨ ਸਮੇਂ ਗਵਾਹਾਂ ਦੀ ਹਾਂ-ਪੱਖੀ ਕਾਰਗੁਜ਼ਾਰੀ ਬਾਰੇ ਹੁੰਗਾਰਾ ਭਰਨ ਤੋਂ ਸੰਕੋਚ ਕੀਤਾ।ਡਿਪਟੀ ਕਮਿਸ਼ਨਰ, ਲੁਧਿਆਣਾ ਨੇ ਗਵਾਹਾਂ ਦੀ ਸਥਿਤੀ ਬਾਰੇ ਤਾਂ ਭਰੋਸਾ ਪ੍ਰਗਟ ਕੀਤਾ ਪਰ ਨਾਲ ਹੀ ਇਹ ਵਿਚਾਰ ਰੱਖਿਆ ਕਿ ਖੁੱਲ੍ਹੀ ਅਦਾਲਤ ਵਿੱਚ ਮੁਕੱਦਮਾ ਤਾਂ ਹੀ ਚਲਾਇਆ ਜਾਵੇ ਜੇਕਰ ਇਹਨਾਂ ਮੁਲਜ਼ਮਾਂ ਨੂੰ ਦੋਸ਼ੀ ਸਿੱਧ ਕਰਨ ਲਈ ਸਬੂਤ ਭਰੋਸੇਯੋਗ ਹੋਣ ਅਤੇ ਲੰਮੇ ਸਮੇਂ ਲਈ ਜਲਾਵਤਨ ਕਰਨ ਦੀ ਸਜ਼ਾ ਦਿੱਤੀ ਜਾ ਸਕਦੀ ਹੋਵੇ।ਉਸ ਦੀ ਰਾਇ ਸੀ ਕਿ ਜੇਕਰ ਅਜਿਹਾ ਨਾ ਹੋ ਸਕਦਾ ਹੋਵੇ ਤਾਂ ਇਹਨਾਂ ਨੂੰ ਰਾਜਨੀਤਿਕ ਆਧਾਰ ਉੱਤੇ ਬੰਦੀ ਰੱਖਦਿਆਂ ਦੇਸ਼ ਨਿਕਾਲਾ ਦੇ ਦਿੱਤਾ ਜਾਵੇ।ਡਿਪਟੀ ਕਮਿਸ਼ਨਰ, ਸਿਆਲਕੋਟ ਮੁਕੱਦਮਾ ਚਲਾਏ ਜਾਣ ਦੇ ਹੱਕ ਵਿੱਚ ਨਹੀਂ ਸੀ।ਉਸ ਦੀ ਟਿੱਪਣੀ ਸਭ ਤੋਂ ਵਿਸਤ੍ਰਿਤ ਸੀ। ਉਸ ਨੇ ਲਿਖਿਆ ਕਿ "ਜੇਕਰ ਕੂਕਾ ਪ੍ਰਚਾਰਕਾਂ ਨੂੰ ਲਾਂਭੇ ਰੱਖਦਿਆਂ ਮਸਲੇ ਜਿਵੇਂ ਹਨ ਉਵੇਂ ਹੀ ਰਹਿਣ ਦਿੱਤੇ ਜਾਣ ਅਤੇ ਅਮਨ ਅਮਾਨ ਨਾਲ ਰਹਿ ਰਹੇ ਕੂਕਿਆਂ ਉੱਪਰ ਨਜ਼ਰਸਾਨੀ ਰੱਖੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਮਾਂ ਪਾ ਕੇ ਲਹਿਰ ਖਤਮ ਹੋ ਜਾਵੇਗੀ ਅਤੇ ਲੋਕ ਇਸ ਨੂੰ ਭੁੱਲ ਜਾਣਗੇ।ਜਨਤਕ ਤੌਰ ਉੱਤੇ ਮੁਕੱਦਮਾ ਚਲਾਉਣ ਨਾਲ ਸਾਜ਼ਿਸ਼, ਜੋ ਪਹਿਲਾਂ ਹੀ ਬਦਨਾਮ ਹੋ ਚੁੱਕੀ ਹੈ, ਨੂੰ ਪ੍ਰਮੁੱਖਤਾ ਅਤੇ ਮਹੱਤਤਾ ਮਿਲੇਗੀ।ਇਸ ਨਾਲ ਸਨਕੀ ਸ਼ਕਤੀਆਂ ਦੇ ਪ੍ਰਦਰਸ਼ਨ ਨੂੰ ਅਵਸਰ ਮਿਲੇਗਾ।ਮੁਜਰਮਾਂ ਦਾ ਪੱਖ ਪੂਰਨ ਲਈ, ਸੰਭਵ ਹੈ, ਫੰਡ ਇਕੱਠੇ ਕੀਤੇ ਜਾਣ ਅਤੇ ਸਰਕਾਰ ਦੇ ਅਫਸਰਾਂ ਦੀ ਹਾਜ਼ਰੀ ਵਿੱਚ ਸਰਕਾਰ ਨਾਲ ਝਗੜਨ ਲਈ ਅਦਾਲਤ ਨੂੰ ਅਖਾੜਾ ਬਣਾ ਲਿਆ ਜਾਵੇ।" ਇਹਨਾਂ ਡਿਪਟੀ ਕਮਿਸ਼ਨਰਾਂ ਨਾਲ ਵਿਚਾਰ ਵਿਟਾਂਦਰੇ ਦੇ ਫਲਸਰੂਪ ਪੰਜਾਬ ਸਰਕਾਰ ਨੇ ਕੂਕਾ ਸੂਬਿਆਂ

ਵਿਰੁੱਧ ਅਦਾਲਤ ਵਿੱਚ ਮੁਕੱਦਮਾ ਚਲਾਏ ਜਾਣ ਦੀ ਥਾਂ 1818 ਈਸਵੀ ਦੇ ਐਕਟ III ਅਧੀਨ ਕਾਰਵਾਈ ਕਰਨ ਦੀ ਸਲਾਹ ਬਣਾਈ ਅਤੇ ਇਸ ਬਾਰੇ ਆਪਣੇ ਪੱਤਰ ਨੰ: 364-ਐੱਸ, ਮਿਤੀ 30 ਸਤੰਬਰ 1872 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਸੂਚਨਾ ਭੇਜ ਦਿੱਤੀ।

ਹਿੰਦੁਸਤਾਨ ਸਰਕਾਰ ਪਹਿਲਾਂ ਹੀ ਕੂਕਾ ਬੰਦੀਆਂ ਵਿਰੁੱਧ ਮੁਕੱਦਮਾ ਚਲਾ ਕੇ ਉਹਨਾਂ ਨੂੰ ਸਜ਼ਾ ਦੇਣ ਦੀ ਥਾਂ 1818 ਈਸਵੀ ਦੇ ਐਕਟ III ਅਧੀਨ ਰਾਜਸੀ ਕੈਦੀ ਮੰਨ ਲੈਣ ਬਾਰੇ ਮਨ ਬਣਾ ਚੁੱਕੀ ਸੀ। ਪੰਜਾਬ ਸਰਕਾਰ ਵੱਲੋਂ ਵੀ ਇਸੇ ਪੱਖ ਵਿੱਚ ਰਾਏ ਦੇਣ ਨਾਲ ਇਸ ਸੋਚ ਅਨੁਸਾਰ ਕਾਰਵਾਈ ਕਰਨ ਲਈ ਰਸਤਾ ਸਾਫ ਹੋ ਗਿਆ। ਹਿੰਦੁਸਤਾਨ ਸਰਕਾਰ ਨੇ ਇਸ ਫੈਸਲੇ ਸੰਬੰਧੀ ਪੱਤਰ ਨੰ: 60, ਮਿਤੀ 27 ਦਸੰਬਰ 1872 ਦੁਆਰਾ ਲੰਡਨ ਵਿਖੇ ਸੈਕਟਰੀ ਆਫ਼ ਸਟੇਟ ਨੂੰ ਸੂਚਿਤ ਕੀਤਾ ਜਿਸ ਨੇ ਆਪਣੇ ਪੱਤਰ ਨੰ: 10, ਮਿਤੀ 20 ਫਰਵਰੀ 1873 ਦੁਆਰਾ ਇਸ ਫੈਸਲੇ ਨੂੰ ਪ੍ਰਵਾਨਗੀ ਦੇ ਦਿੱਤੀ

**(ਸ) ਬੰਦੀ ਸੂਬਿਆਂ ਦਾ ਜੇਲ੍ਹ ਜੀਵਨ**

ਜਦ ਹਿੰਦੁਸਤਾਨ ਸਰਕਾਰ ਨੇ ਇਹ ਨਿਰਨਾ ਕਰ ਲਿਆ ਕਿ ਬੰਦੀ ਕੂਕਾ ਸੂਬਿਆਂ ਉੱਪਰ ਨਿਯਮਤ ਰੂਪ ਵਿਚ ਮੁਕੱਦਮਾ ਚਲਾਉਣ ਦੀ ਥਾਂ ਇਹਨਾਂ ਨੂੰ 1818 ਦੇ ਐਕਟ III ਅਧੀਨ ਬੰਦੀ ਬਣਾਇਆ ਜਾਣਾ ਹੈ, ਤਾਂ ਨਾਲ ਹੀ ਸਰਕਾਰ ਨੇ ਇਹ ਬੜੀ ਸੋਚੀ ਸਮਝੀ ਅਤੇ ਪੱਕੀ ਰਾਇ ਬਣਾਈ ਕਿ ਇਹਨਾਂ ਕੂਕਾ ਸੂਬਿਆਂ ਨੂੰ, ਕੈਦੀਆਂ ਵਜੋਂ ਵੀ, ਇਕ ਥਾਂ ਨਾ ਰੱਖਿਆ ਜਾਵੇ ਸਗੋਂ ਕੈਦ ਭੁਗਤਣ ਲਈ ਟੋਲੀਆਂ ਵਿਚ ਵੰਡ ਕੇ ਭਿੰਨ ਭਿੰਨ ਜੇਲ੍ਹਾਂ ਵਿਚ ਭੇਜਿਆ ਜਾਵੇ।

ਕੂਕਾ ਬੰਦੀਆਂ ਨੂੰ ਅਲਾਹਾਬਾਦ ਲਿਆਂਦੇ ਜਾਣ ਤੋਂ ਛੇਤੀ ਹੀ ਪਿੱਛੋਂ ਸਤਿਗੁਰੂ ਰਾਮ ਸਿੰਘ ਨੂੰ ਰੰਗੂਨ ਭੇਜੇ ਜਾਣ ਦੇ ਮਕਸਦ ਨਾਲ ਉਹਨਾਂ ਨੂੰ 10 ਮਾਰਚ 1872 ਦੇ ਦਿਨ ਅਲਾਹਾਬਾਦ ਤੋਂ ਕਲਕੱਤੇ ਲਈ ਰਵਾਨਾ ਕਰ ਦਿੱਤਾ ਗਿਆ ਸੀ। ਪੰਜਾਬ ਸਰਕਾਰ ਵੱਲੋਂ ਭੇਜੀ ਰੀਪੋਰਟ ਨੂੰ ਆਧਾਰ ਬਣਾ ਕੇ ਹਿੰਦੁਸਤਾਨ ਸਰਕਾਰ ਦੀ ਪੱਧਰ ਉੱਤੇ ਪਹਿਲਾਂ ਕੀਤੀ ਗਈ ਵਿਚਾਰ ਅਨੁਸਾਰ ਲੱਖਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ, ਬਰ੍ਹਮਾ ਸਿੰਘ, ਕਾਨ੍ਹ ਸਿੰਘ ਅਤੇ ਮੰਗਲ ਸਿੰਘ ਨੂੰ ਹਿੰਦੁਸਤਾਨੀ ਉਪ ਮਹਾਂਦੀਪ ਤੋਂ ਬਾਹਰ, ਜਿੱਥੇ ਇਹਨਾਂ ਦੇ ਪੈਰੋਕਾਰਾਂ ਵੱਲੋਂ ਖ਼ਤ ਦੁਆਰਾ ਜਾਂ ਹੋਰ ਕਿਸੇ ਤਰ੍ਹਾਂ ਸੰਪਰਕ ਕਰਨਾ ਸੰਭਵ ਨਾ ਹੋਵੇ, ਭੇਜਣ ਦਾ ਨਿਰਣਾ ਲਿਆ ਗਿਆ। ਫੈਸਲਾ ਹੋਇਆ ਕਿ ਇਹਨਾਂ ਵਿੱਚੋਂ ਤਿੰਨਾਂ ਨੂੰ ਬਰਮਾ ਵਿਚ ਮੌਲਮੀਨ ਅਤੇ ਤਿੰਨਾਂ ਨੂੰ ਅਦਨ, ਭੇਜਿਆ ਜਾਵੇ। ਬਾਕੀ ਪੰਜਾਂ ਨੂੰ ਆਸੀਰਗੜ੍ਹ (ਖਾਨਦੇਸ਼, ਸੰਯੁਕਤ ਪ੍ਰਾਂਤਾਂ) ਜਾਂ ਚੁਨਾਰ (ਉੱਤਰ ਪੱਛਮੀ ਸੂਬਾ, ਵਰਤਮਾਨ ਉੱਤਰ ਪ੍ਰਦੇਸ਼ ਵਿਚ ਬਨਾਰਸ ਦੇ ਨੇੜ) ਦੋਵਾਂ ਵਿੱਚੋਂ ਕਿਸੇ

ਇਕ ਥਾਂ ਜਾਂ ਵੰਡ ਕੇ ਦੋਵਾਂ ਥਾਂਵਾਂ ਉੱਤੇ ਭੇਜਣ ਦਾ ਨਿਰਣਾ ਲਿਆ ਗਿਆ। ਨਤੀਜੇ ਦੇ ਤੌਰ ਉੱਤੇ ਸੰਬੰਧਿਤ ਟਿਕਾਣਿਆਂ ਦੇ ਅਧਿਕਾਰੀਆਂ ਨੂੰ ਨਵੇਂ ਰਾਜਸੀ ਕੈਦੀ ਭੇਜੇ ਜਾਣ ਬਾਰੇ ਸੂਚਨਾ ਭੇਜ ਦਿੱਤੀ ਗਈ। ਅਸੀਰਗੜ੍ਹ ਵਿੱਚ ਪਹਿਲਾਂ ਵੀ ਸਾਂਭਲਪੁਰ ਜ਼ਿਲ੍ਹੇ ਵਿੱਚ ਪੈਂਦੀਆਂ ਸੱਤ ਦੇਸੀ ਰਿਆਸਤਾਂ ਦੇ ਗੱਦੀਆਂ ਉੱਤੋਂ ਲਾਹੇ ਰਾਜੇ ਬੰਦੀ ਬਣਾ ਕੇ ਰੱਖੇ ਹੋਏ ਸਨ। ਇੱਥੇ ਕਮਰਿਆਂ ਦੀ ਘਾਟ ਕਾਰਨ ਪਹਿਲੀ ਇਮਾਰਤ ਵਿੱਚ ਕੁੱਝ ਭੰਨ-ਤੋੜ ਕਰਕੇ ਨਵੇਂ ਕੈਦੀਆਂ ਨੂੰ ਠਹਿਰਾਉਣ ਦਾ ਪ੍ਰਬੰਧ ਕੀਤਾ ਗਿਆ। ਅਦਨ ਦੀ ਜੇਲ੍ਹ 1858 ਈਸਵੀ ਵਿੱਚ ਉਸਾਰੀ ਗਈ ਸੀ। ਉਦੋਂ ਇੱਥੇ ਦੋ ਬਲੋਚ ਸਰਦਾਰਾਂ, ਜੁਲਰਾਨੀ ਕਬੀਲੇ ਦੇ ਮੁਖੀ ਦੂਰਗਾਖਾਨ ਅਤੇ ਖੇੜਾ ਕਬੀਲੇ ਦੇ ਮੁਖੀ ਦਿਲਮੁਰਾਦ ਖਾਨ, ਨੂੰ ਬੰਦੀ ਬਣਾ ਕੇ ਰੱਖਿਆ ਗਿਆ ਸੀ। ਕੂਕਾ ਕੈਦੀਆਂ ਨੂੰ ਰੱਖਣ ਲਈ ਇਸ ਜੇਲ੍ਹ ਦੀ ਮੁਰੰਮਤ ਵੀ ਕਰਵਾਈ ਗਈ।

**ਬੰਦੀਆਂ ਦੀ ਭਿੰਨ ਭਿੰਨ ਜੇਲ੍ਹਾਂ ਨੂੰ ਰਵਾਨਗੀ**

ਬੰਬਈ ਪ੍ਰਾਂਤ ਸਰਕਾਰ ਵੱਲੋਂ ਬੰਦੀਆਂ ਨੂੰ ਭੇਜੇ ਜਾਣ ਬਾਰੇ ਕਹੇ ਜਾਣ ਉੱਤੇ ਹਿੰਦੁਸਤਾਨ ਸਰਕਾਰ ਨੇ ਬੰਦੀਆਂ ਨੂੰ ਨਵੇਂ ਟਿਕਾਣਿਆ ਉੱਤੇ ਭੇਜਣ ਦੀ ਕਾਰਵਾਈ ਸ਼ੁਰੂ ਕੀਤੀ। ਪੱਤਰ ਨੰ: 2004 ਮਿਤੀ 31 ਅਕਤੂਬਰ 1872 ਦੁਆਰਾ ਉੱਤਰ ਪੱਛਮੀ ਪ੍ਰਾਂਤ ਦੀ ਸਰਕਾਰ, ਜਿਸ ਦੇ ਅਧਿਕਾਰ ਖੇਤਰ ਵਿਚ ਅਲਾਹਾਬਾਦ ਪੈਂਦਾ ਸੀ, ਨੂੰ ਹਦਾਇਤ ਕੀਤੀ ਗਈ ਕਿ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਨੂੰ ਅਸੀਰਗੜ, ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਮੌਲਮੀਨ ਅਤੇ ਮਾਨ ਸਿੰਘ ਅਤੇ ਹੁਕਮ ਸਿੰਘ ਨੂੰ ਚੁਨਾਰ ਭੇਜ ਦਿੱਤਾ ਜਾਵੇ। ਬਾਕੀ ਤਿੰਨ ਕੈਦੀਆਂ ਮੰਗਲ ਸਿੰਘ, ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਨੂੰ ਅਗਲੇ ਹੁਕਮਾਂ ਤੱਕ ਅਲਾਹਾਬਾਦ ਰੱਖੀ ਰੱਖਣ ਦੇ ਆਦੇਸ਼ ਹੋਏ। ਪਿੱਛੋਂ 12 ਫਰਵਰੀ 1873 ਨੂੰ ਹੁਕਮ ਜਾਰੀ ਕਰਕੇ ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਨੂੰ ਅਦਨ ਦੀ ਜੇਲ੍ਹ ਵਿੱਚ ਭੇਜਿਆ ਗਿਆ ਜਿੱਥੇ ਉਹ 'ਪਿਸ਼ਾਵਰ ਮੇਲ ਸਟੀਮਰ' ਵਿੱਚ ਸਵਾਰ ਹੋ ਕੇ 24 ਮਾਰਚ 1873 ਨੂੰ ਪਹੁੰਚੇ। ਮੰਗਲ ਸਿੰਘ ਅਲਾਹਾਬਾਦ ਹੀ ਰਿਹਾ ਕਿਉਂਕਿ ਸਰਕਾਰ ਉਸ ਨੂੰ ਬੰਦੀ ਬਣਾਈ ਰੱਖਣ ਬਾਰੇ ਦੁਬਿਧਾ ਵਿਚ ਸੀ।

**ਮੌਲਮੀਨ ਦੇ ਬੰਦੀ ਸੂਬੇ:**

ਜਵਾਹਰ ਸਿੰਘ (ਵਰੰਟ ਨੰ: 53),
ਲੱਖਾ ਸਿੰਘ (ਵਰੰਟ ਨੰ:54) ਅਤੇ
ਬਰ੍ਹਮਾ ਸਿੰਘ (ਵਰੰਟ ਨੰ: 55)

ਮੌਲਮੀਨ ਭੇਜੇ ਜਾਣ ਵਾਲੇ ਤਿੰਨੇ ਬੰਦੀ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬਰ੍ਹਮਾ ਸਿੰਘ 14 ਦਸੰਬਰ, 1872 ਨੂੰ ਕਲਕੱਤੇ ਦੀ ਅਲੀਪੁਰ ਜੇਲ੍ਹ

ਪਹੁੰਚਾਏ ਗਏ ਜਿੱਥੇ ਉਹਨਾਂ ਨੂੰ ਸਮੁੰਦਰੀ ਜਹਾਜ਼ ਦੀ ਉਡੀਕ ਵਿੱਚ ਲਗਭਗ ਇਕ ਹਫਤਾ ਠਹਿਰਨਾ ਪਿਆ। ਇਹਨਾਂ ਤਿੰਨਾਂ ਨੂੰ 22 ਦਸੰਬਰ, 1872 ਨੂੰ ਇਕ ਸਮੁੰਦਰੀ ਜਹਾਜ਼ ਦੁਆਰਾ ਮੌਲਮੀਨ ਨੂੰ ਰਵਾਨਾ ਕੀਤਾ ਗਿਆ। ਇਕ ਹਫਤੇ ਦੇ ਸਫ਼ਰ ਉਪਰੰਤ ਇਹ ਜਹਾਜ਼ 30 ਦਸੰਬਰ, 1872 ਨੂੰ ਮੌਲਮੀਨ ਪਹੁੰਚਿਆ ਅਤੇ ਇਉਂ ਇਹ ਤਿੰਨੇ ਮੌਲਮੀਨ ਜੇਲ੍ਹ ਵਿੱਚ ਪਹੁੰਚਾ ਦਿੱਤੇ ਗਏ, ਜਿਥੇ ਇਹਨਾਂ ਨੂੰ ਇਸ ਜੇਲ੍ਹ ਦੇ ਚੌਟਾਨ ਵਾਰਡ (ਜੇਲ੍ਹ ਦੇ ਬਾਹਰਵਾਰ ਬਾਗ) ਵਿੱਚ ਰੱਖਿਆ ਗਿਆ। ਹਿੰਦੁਸਤਾਨ ਸਰਕਾਰ ਨੇ ਪਹਿਲਾਂ ਹੀ ਆਪਣੇ ਪੱਤਰ ਨੰ: 2005, ਮਿਤੀ 31 ਅਕਤੂਬਰ 1872 ਦੁਆਰਾ ਬਰਤਾਨਵੀ ਬਰ੍ਹਮਾ ਦੇ ਚੀਫ਼ ਕਮਿਸ਼ਨਰ ਨੂੰ ਹਦਾਇਤ ਦਿੱਤੀ ਹੋਈ ਸੀ ਕਿ "ਇਹ ਜ਼ਰੂਰੀ ਨਹੀਂ ਕਿ ਇਹਨਾਂ ਬੰਦੀਆਂ ਨੂੰ ਜੇਲ੍ਹ ਵਿੱਚ ਰੱਖਿਆ ਜਾਵੇ ਪਰ ਇਹਨਾਂ ਨੂੰ ਕੋਈ ਛੋਟ ਵੀ ਨਾ ਦਿੱਤੀ ਜਾਵੇ। ਉਹਨਾਂ ਦੀ ਸਿਹਤ ਨੂੰ ਧਿਆਨ ਗੋਚਰੇ ਰੱਖਦਿਆਂ ਕਰੜੀ ਨਿਗਰਾਨੀ ਹੇਠ ਰੱਖਿਆ ਜਾਵੇ। ਜੇਕਰ ਜੇਲ੍ਹ ਵਿੱਚ ਰੱਖਿਆ ਜਾਵੇ ਤਾਂ ਉਹਨਾਂ ਨੂੰ ਦੂਜੇ ਕੈਦੀਆਂ ਨਾਲ ਰਚਣ ਮਿਚਣ ਦਾ ਮੌਕਾ ਨਾ ਦਿੱਤਾ ਜਾਵੇ।"

> ਮੌਲਮੀਨ ਜੇਲ੍ਹ ਵਿੱਚ ਕੈਦ ਸੂਬਿਆਂ ਨੇ ਥੋੜੇ ਸਮੇਂ ਵਿੱਚ ਹੀ ਆਪਣੇ ਸਾਧਨਾਂ ਨਾਲ ਰੰਗੂਨ ਜੇਲ੍ਹ ਵਿੱਚ ਬੰਦ ਸਤਿਗੁਰੂ ਰਾਮ ਸਿੰਘ ਨਾਲ ਲਿਖਤੀ ਸੰਪਰਕ ਸਥਾਪਤ ਕਰ ਲਿਆ। ਇਸ ਤੱਥ ਬਾਰੇ ਸਤਿਗੁਰੂ ਰਾਮ ਸਿੰਘ ਦੁਆਰਾ ਸਮੇਂ ਸਮੇਂ ਕੂਕਾ ਸੰਗਤ ਵੱਲ ਲਿਖੇ ਗਏ ਹੁਕਮਨਾਮਿਆਂ ਵਿੱਚ ਵਾਰ ਵਾਰ ਜ਼ਿਕਰ ਕੀਤਾ ਗਿਆ ਹੈ। ਸਿਰੜੀ ਸੂਰਮੇ ਕੂਕੇ ਸਿੱਖ ਦੋਵਾਂ ਸਥਾਨਾਂ ਉੱਤੇ ਜਾ ਕੇ ਦੋਵਾਂ ਧਿਰਾਂ ਦੇ ਪੱਤਰਾਂ ਦਾ ਆਦਾਨ ਪ੍ਰਦਾਨ ਕਰਦੇ ਰਹਿੰਦੇ, ਜਿਸ ਨਾਲ ਉਹਨਾਂ ਨੂੰ ਦੋਵਾਂ ਸਥਾਨਾਂ ਉੱਤੇ ਹੋਣ ਵਾਲੀਆਂ ਕਾਰਵਾਈਆਂ ਦੀ ਸੂਚਨਾ ਮਿਲਦੀ ਰਹਿੰਦੀ। 28 ਜੁਲਾਈ 1880 ਨੂੰ ਰੰਗੂਨ ਵਿਖੇ ਸਤਿਗੁਰੂ ਜੀ ਦੇ ਬੰਗਲੇ ਨੇੜਿਓਂ ਗ੍ਰਿਫਤਾਰ ਕੀਤੇ ਗਏ ਧੰਨਾ ਸਿੰਘ ਪਿੰਡ ਗੁਮਟੀ ਪਾਸੋਂ ਜੋ ਦੋ ਹੁਕਮਨਾਮੇ ਪਕੜੇ ਗਏ, ਉਹਨਾਂ ਵਿਚੋਂ ਇਕ ਦਾ ਅੰਤ ਇਹਨਾਂ ਸ਼ਬਦਾਂ ਨਾਲ ਹੁੰਦਾ ਹੈ, "ਮੋਰਮਈ ਕਿਨੇ ਨਾ ਜਾਣਾ, ਓਥੇ ਵੀ ਅਜੁ ਕਲ ਮਿਲਣ ਨਹੀਂ ਦਿੰਦੇ।"*

ਮੌਲਮੀਨ ਜੇਲ੍ਹ ਵਿੱਚ ਬੰਦ ਕੂਕਾ ਸੂਬਿਆਂ ਨੇ ਕੂਕਾ ਪੰਥ ਦੀ ਚੜ੍ਹਦੀ ਕਲਾ ਲਈ ਪਾਠ ਕਰਵਾਉਣ ਵਾਸਤੇ ਇਕ ਸਿੱਖ ਮਨੀ ਸਿੰਘ ਦੇ ਹੱਥੀਂ 160 ਰੁਪਏ ਦੀ ਰਾਸ਼ੀ ਭੇਜੀ। ਜਦੋਂ ਸਤਿਗੁਰੂ ਰਾਮ ਸਿੰਘ ਨੂੰ ਇਸ ਸੰਬੰਧੀ ਸੂਚਨਾ ਮਿਲੀ

---

*ਸਤਿਗੁਰੂ ਬਿਲਾਸ- ਭਾਗ ਦੂਜਾ, ਪੰਨਾ 407

ਤਾਂ ਉਹਨਾਂ ਇਸ ਵਿਸ਼ੇ ਬਾਰੇ ਸਤਿਗੁਰੂ ਹਰੀ ਸਿੰਘ ਭੈਣੀ ਸਾਹਿਬ ਨੂੰ ਸੰਬੋਧਿਤ ਆਪਣੇ ਇਕ ਹੁਕਮਨਾਮੇ ਵਿਚ ਇਹ ਜਾਣਕਾਰੀ ਮੰਗੀ, "ਹੋਰ ਮਨੀ ਸਿੰਘ ਨੂੰ ਏਥੇ ਕੁਛ ਪਦਾਰਥ ਦਿੱਤਾ ਸੀ, 160 ਰੁਪਏ ਬਾਬੇ ਜੁਆਹਰ ਸਿੰਘ ਹੁਣਾ, ਤਿਹਾਂ ਨੇ ਵਾਸਤੇ ਭੋਗਾਂ ਦੇ, ਸੋ ਮਨੀ ਸਿੰਘ ਭੋਗ ਪੁਆਏ ਹੈਂ ਕਿ ਨਹੀਂ?"**

ਭਾਈ ਮੀਹਾਂ ਸਿੰਘ ਪੁੱਤਰ ਭਾਈ ਸ਼ਿਆਮ ਸਿੰਘ ਵਸਨੀਕ ਪਿੰਡ ਸਰਹਾਲੀ ਨੇ ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕੀਤੇ। ਉਸ ਦੀ ਯੋਜਨਾ ਰੰਗੂਨ ਤੋਂ ਹੋ ਕੇ ਸੂਬਾ ਲੱਖਾ ਸਿੰਘ, ਸੂਬਾ ਜਵਾਹਰ ਸਿੰਘ ਅਤੇ ਸੂਬਾ ਬਰ੍ਹਮਾ ਸਿੰਘ ਨੂੰ ਮਿਲਣ ਲਈ ਮੌਲਮੀਨ ਜਾਣ ਦੀ ਸੀ। ਜਦੋਂ ਇਹ ਸੂਚਨਾ ਸਤਿਗੁਰੂ ਰਾਮ ਸਿੰਘ ਨੂੰ ਮਿਲੀ ਤਾਂ ਉਹਨਾਂ ਭਾਈ ਮੀਹਾਂ ਸਿੰਘ ਨੂੰ ਸਰਕਾਰ ਵੱਲੋਂ ਮੌਲਮੀਨ ਵੱਲ ਜਾਣ ਵਾਲੇ ਕੂਕਿਆਂ ਉੱਤੇ ਕੀਤੀ ਜਾ ਰਹੀ ਕਰੜੀ ਨਜ਼ਰਸਾਨੀ ਬਾਰੇ ਦੱਸਦਿਆਂ ਉਸ ਨੂੰ ਇਹ ਯੋਜਨਾ ਤਰਕ ਕਰ ਦੇਣ ਬਾਰੇ ਇਉਂ ਲਿਖਿਆ, "ਹੋਰ ਭਾਈ ਤੂ ਮੋਰਮਈ ਨੂੰ ਨਾ ਜਾਹਿ। ਮੋਰਮਈ ਸੁਖ ਸਾਂਦ ਹੈ, ਬੜੇ ਅਨੰਦ ਹੈ। ਏਥੋਂ ਸਿੰਘ ਅਜੇ ਹੁਣੇ ਗਏ ਹੈਂ ਮੋਰਮਈ ਤੇ ਆ ਕੇ, ਅਪ੍ਰੈਲ ਦੀ ਸਤਾਈ ਤਰੀਕ ਨੂੰ ਏਥੋਂ ਗਏ ਹੈਨ। ਅਰੁ ਹੁਣ ਮਹੀਨੇ ਤੇ ਬਡੀ ਤਕੜਾਈ ਰਖਦੇ ਹੈਨ ਆਪਣੇ ਲੋਕਾਂ ਦੀ, ਨਾ ਜਾਣੇ ਏਨਾ ਨੂੰ ਕੀ ਦਿਸ ਪਿਆ ਹੈ? ਸੋ ਤੂੰ ਮੋਰਮਈ ਨਾ ਜਾਹਿ ਤੂੰ ਦੇਸ ਨੂੰ ਜਾਹਿ। ਮੋਰਮਈ ਸੁੱਖ ਅਨੰਦ ਹੈ।"*

ਇਕ ਦੂਜੀ ਧਿਰ ਨੂੰ ਲਿਖੇ ਜਾਣ ਵਾਲੇ ਪੱਤਰਾਂ ਬਾਰੇ ਅਤਿਅੰਤ ਸਾਵਧਾਨੀ ਵਰਤੀ ਜਾਂਦੀ ਸੀ। ਸਤਿਗੁਰੂ ਰਾਮ ਸਿੰਘ ਦੁਆਰਾ ਲਿਖੇ ਇਕ ਹੋਰ ਹੁਕਮਨਾਮੇ ਵਿੱਚ ਲਿਖਿਆ ਹੈ, "ਏਹੁ ਹਰਿਦਾਸ ਲਖਾ ਸਿੰਘ ਨੇ ਭੇਜੀ ਥੀ ਮੋਰਮਈ ਤੇ। ਲਖਾ ਸਿੰਘ ਬਾਲੀ ਬੀ ਪੜ੍ਹਕੇ ਪਾਣੀ ਮੇਂ ਗਾਲ ਦੇਣੀ।"** ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦਰਮਿਆਨ ਸਥਾਪਤ ਹੋਏ ਸੰਪਰਕ ਦੀ ਪੁਸ਼ਟੀ ਕਰਤਾ "ਸਤਿਗੁਰੂ ਬਿਲਾਸ" ਦੁਆਰਾ ਵੀ ਕੀਤੀ ਗਈ ਹੈ। ਗ੍ਰੰਥ ਕਰਤਾ ਅਨੁਸਾਰ ਜਦੋਂ ਭਾਈ ਸਰਮੁਖ ਸਿੰਘ, ਸਮੁੰਦ ਸਿੰਘ ਅਤੇ ਗੁਰਦਿੱਤ ਸਿੰਘ ਰੰਗੂਨ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਅੱਗੇ ਮੌਲਮੀਨ ਨੂੰ ਜਾਣ ਲੱਗੇ ਤਾਂ "ਸ੍ਰੀ ਸਤਿਗੁਰੂ ਜੀ ਏਹ ਭੀ ਬਚਨ ਕੀਤਾ ਕੇ ਮੋਰਮਈ ਤੋਂ ਕੋਈ ਚਿੱਠੀ ਨਹੀਂ ਲਿਆਉਣੀ, ਸਾਨੂੰ ਏਥੇ ਲੈਣੀ ਮੁਸ਼ਕਲ ਹੈ।"*** ਇਉਂ ਹੀ ਇਕ ਹੋਰ

---

** ਹੁਕਮਨਾਮਾ 11, ਪੰਨੇ 194-95

* ਹੁਕਮਨਾਮਾ 49, ਪੰਨਾ 405

** ਹੁਕਮਨਾਮਾ 48, ਪੰਨਾ 400

*** ਸਤਿਗੁਰੂ ਬਿਲਾਸ, ਭਾਗ ਦੂਜਾ, ਪੰਨਾ-104

ਅਵਸਰ ਬਾਰੇ ਲਿਖਿਆ ਹੈ, "ਚਾਰ ਸਿੰਘ ਮੋਰਮਈ ਬਾਬਿਆਂ ਕੋਲ ਜਾਇ ਦਰਸ਼ਨ ਕੀਤਾ। ਕੁਛ ਅਰਦਾਸਾਂ ਲਿਖ ਦਿਤੀਆਂ। ਲੈ ਕੇ ਮੁੜ ਆਏ ਰੰਗੂਨ ਮੇਂ।"***** ਅਤੇ ਫਿਰ ਲਿਖਿਆ ਹੈ, "ਲਾਲ ਸਿੰਘ ਮੋਰਮਈ ਤੋਂ ਵਾਪਸ ਆ ਕੇ ਫੇਰ ਦਰਸ਼ਨ ਕਰਨ ਗਿਆ ਸਿੰਘਾਂ ਨਾਲ ਤਾਂ ਦਰਸ਼ਨ ਨਾ ਹੋਇਆ।" ਗ੍ਰੰਥ ਕਰਤਾ ਇਕ ਹੋਰ ਸਿੱਖ ਮੀਂਹਾਂ ਸਿੰਘ ਦੁਆਰਾ ਵੀ ਦੋਵਾਂ ਸਥਾਨਾਂ ਦੀ ਯਾਤਰਾ ਕਰਨ ਬਾਰੇ ਦੱਸ ਪਾਉਂਦਾ ਹੈ।***** ਸਤਿਗੁਰੂ ਰਾਮ ਸਿੰਘ ਅਤੇ ਬੰਦੀ ਸੂਬਿਆਂ ਦਰਮਿਆਨ ਹੋ ਰਹੇ ਪੱਤਰ ਵਿਹਾਰ ਦੀ ਭਿਣਕ ਸਰਕਾਰ ਨੂੰ ਵੀ ਸੀ। ਇਸ ਲਈ ਉਸ ਨੇ ਇਸ ਸੰਪਰਕ ਨੂੰ ਤੋੜਣ ਲਈ ਆਪਣੇ ਸੂਹੀਏ ਲਾ ਛੱਡੇ ਸਨ ਜੋ ਇਧਰੋਂ ਉਧਰ ਜਾਣ ਵਾਲੇ ਸਿੱਖਾਂ ਉੱਤੇ ਨਿਗਰਾਨੀ ਰੱਖਦੇ ਸਨ।

ਸਰਕਾਰੀ ਰੀਕਾਰਡ ਵਿਚੋਂ ਇਸ ਸੰਬੰਧੀ ਕੋਈ ਜਾਣਕਾਰੀ ਨਹੀਂ ਮਿਲਦੀ ਕਿ ਇਹਨਾਂ ਸੂਬਿਆਂ ਨੇ ਮੌਲਮੀਨ ਵਿਚ ਬੰਦੀ ਜੀਵਨ ਦਾ ਪਹਿਲਾ ਦਹਾਕਾ ਕਿਵੇਂ ਗੁਜ਼ਾਰਿਆ। ਸਾਲ 1882 ਵਿਚ ਬਰਤਾਨਵੀ ਬਰ੍ਹਮਾ ਸਰਕਾਰ ਦੇ ਚੀਫ ਕਮਿਸ਼ਨਰ ਵੱਲੋਂ 8 ਫਰਵਰੀ ਨੂੰ ਹਿੰਦੁਸਤਾਨ ਸਰਕਾਰ ਵੱਲ ਪੱਤਰ ਨੰ:195/3-ਐੱਸ.ਪੀ. ਦੁਆਰਾ ਇਹ ਸੂਚਨਾ ਭੇਜੀ ਗਈ ਕਿ ਮੌਲਮੀਨ ਦੀ ਚੌਟਾਨ ਜੇਲ੍ਹ ਦੇ ਬਾਹਰਲੇ ਵਾਰਡ ਵਿਚ ਨਜ਼ਰਬੰਦ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬਰ੍ਹਮਾ ਸਿੰਘ ਚੰਗੀ ਸਿਹਤ ਵਿਚ ਹਨ ਅਤੇ ਉਹਨਾਂ ਦਾ ਵਿਹਾਰ ਚੰਗਾ ਹੈ। ਇਹਨਾਂ ਤਿੰਨਾਂ ਵੱਲੋਂ ਸਰਕਾਰ ਨੂੰ ਆਪਣੀ ਰਿਹਾਈ ਲਈ ਜਾਂ ਜੇਲ੍ਹ ਵਿਚ ਵਧੇਰੇ ਆਜ਼ਾਦੀ ਲਈ ਦਰਖਾਸਤ ਦਿੱਤੇ ਜਾਣ ਦਾ ਵੀ ਇਸ ਰੀਪੋਰਟ ਵਿਚ ਜ਼ਿਕਰ ਕੀਤਾ ਗਿਆ ਹੈ। ਅਗਲੇ ਕੁੱਝ ਮਹੀਨਿਆਂ ਦੌਰਾਨ ਸੂਬਾ ਜਵਾਹਰ ਸਿੰਘ ਦੀ ਸਿਹਤ ਵਿਚ ਕੀ ਅਤੇ ਕਿਵੇਂ ਵਿਗਾੜ ਆਇਆ, ਇਸ ਬਾਰੇ ਕੁੱਝ ਪਤਾ ਨਹੀਂ ਲੱਗਦਾ ਪਰ ਇਹ ਜਾਣਕਾਰੀ ਮਿਲਦੀ ਹੈ ਕਿ ਉਹ ਇੱਥੇ ਬੰਦੀ ਜੀਵਨ ਭੋਗਦਿਆਂ ਹੀ 29 ਨਵੰਬਰ 1882 ਈਸਵੀ ਨੂੰ ਸੁਰਗਵਾਸ ਹੋਏ। ਇਸ ਸਮੇਂ ਉਸ ਦੀ ਉਮਰ ਅਨੁਮਾਨਿਤ ਸੱਠ ਵਰ੍ਹੇ ਤੋਂ ਉੱਪਰ ਸੀ। ਸਰਕਾਰੀ ਰੀਕਾਰਡ ਵਿਚ ਸੁਰਗਵਾਸ ਹੋਣ ਦਾ ਕਾਰਨ ਬਿਰਧ ਅਵਸਥਾ ਸਦਕਾ ਉਪਜੀ ਆਮ ਕਮਜ਼ੋਰੀ ਦੱਸਿਆ ਗਿਆ ਹੈ। ਪੱਤਰ ਨੰ: 510-ਸੀ.ਐੱਸ.ਪੀ., ਮਿਤੀ 21 ਫਰਵਰੀ 1884 ਅਤੇ ਫਿਰ ਨੰ: 221-6-ਐੱਸ.ਪੀ., ਮਿਤੀ 11 ਅਗਸਤ 1884 ਵਿਚ ਸੂਬਾ ਲੱਖਾ ਸਿੰਘ ਅਤੇ ਬਰ੍ਹਮਾ ਸਿੰਘ ਦੀ ਚੰਗੀ ਸਿਹਤ ਅਤੇ ਚੰਗੇ ਵਿਹਾਰ ਦਾ ਜ਼ਿਕਰ ਕੀਤਾ ਗਿਆ ਹੈ।

**ਅਦਨ ਦੇ ਬੰਦੀ ਸੂਬੇ:**

ਸਾਹਿਬ ਸਿੰਘ (ਵਾਰੰਟ ਨੰ: 58) ਅਤੇ

---

***** ਉਹੀ ਪੁਸਤਕ, ਪੰਨਾ-123

***** ਉਹੀ ਪੁਸਤਕ, ਪੰਨਾ-148

ਕਾਨ੍ਹ ਸਿੰਘ (ਵਾਰੰਟ ਨੰ: 59, ਬਦਲਵੇਂ ਵਾਰੰਟ ਨੰ: 376)

ਹਿੰਦੁਸਤਾਨ ਸਰਕਾਰ ਨੇ ਕੂਕੇ ਸੂਬੇ ਕੈਦੀ ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਨੂੰ ਅਦਨ ਦੀ ਜੇਲ੍ਹ ਵਿੱਚ ਭੇਜੇ ਜਾਣ ਵਾਲੇ ਹੁਕਮ 12 ਫਰਵਰੀ, 1873 ਈਸਵੀ ਨੂੰ ਜਾਰੀ ਕੀਤੇ।'ਮੇਲ ਸਟੀਮਰ ਪੇਸ਼ਾਵਰ' ਉੱਤੇ ਸਵਾਰ ਕਰਾ ਕੇ ਇਹਨਾਂ ਦੋਵਾਂ ਨੂੰ 24 ਮਾਰਚ, 1873 ਨੂੰ ਅਦਨ ਪਹੁੰਚਾਇਆ ਗਿਆ।ਇਹ ਦੋਵੇਂ ਚੰਗੀ ਸਿਹਤ ਵਾਲੇ ਵਿਅਕਤੀ ਸਨ ਅਤੇ ਦੋਵੇਂ ਆਮ ਆਦਮੀ ਨਾਲੋਂ ਵਧੇਰੇ ਖੁਰਾਕ ਖਾਂਦੇ ਸਨ।ਜੇਲ੍ਹ ਅਧਿਕਾਰੀਆਂ ਨੇ ਆਮ ਕੈਦੀਆ ਵਾਂਗ ਹੀ ਇਹਨਾਂ ਨੂੰ ਵੀ ਪ੍ਰਤੀ ਦਿਨ 11 ਪੌਂਡ ਕਣਕ ਦਾ ਆਟਾ ਅਤੇ ਅੱਠ ਔਂਸ ਚੌਲ ਦੇਣੇ ਨਿਸ਼ਚਿਤ ਕੀਤੇ ਪਰ ਇਹਨਾਂ ਦੀ ਖੁਰਾਕੀ ਲੋੜ ਨੂੰ ਦੇਖਦਿਆਂ ਇਹ ਮਾਤਰਾ ਵਧਾ ਕੇ ਕ੍ਰਮਵਾਰ 21 ਪੌਂਡ ਅਤੇ 12 ਪੌਂਡ ਕਰਨੀ ਪਈ।ਜੁਲਾਈ, 1873 ਵਿੱਚ ਕਾਨ੍ਹ ਸਿੰਘ ਹਰਨੀਆਂ ਰੋਗ ਕਾਰਨ ਬੀਮਾਰ ਹੋ ਗਿਆ ਅਤੇ ਸਤੰਬਰ ਤੱਕ ਇਸ ਰੋਗ ਨਾਲ ਪੀੜਿਤ ਰਿਹਾ।ਸਤੰਬਰ ਵਿੱਚ ਹੀ ਹਿੰਦੁਸਤਾਨ ਸਰਕਾਰ ਨੇ ਬੰਬਈ ਪ੍ਰਾਂਤ ਸਰਕਾਰ ਨੂੰ ਸੂਚਿਤ ਕੀਤਾ ਕਿ ਕੂਕੇ ਕੈਦੀ ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਨੂੰ ਜੇਲ੍ਹ ਵਿੱਚ ਰੱਖਣ ਦੀ ਥਾਂ ਪੁਲਸ ਦੀ ਨਜ਼ਰਸਾਨੀ ਹੇਠ ਰੱਖਿਆ ਜਾਵੇ।ਫਲਸਰੂਪ ਅਦਨ ਸਥਿਤ ਪੁਲਿਟੀਕਲ ਰੈਜੀਡੈਂਟ ਨੇ ਅਕਤੂਬਰ ਵਿੱਚ ਇਹਨਾਂ ਦੋਵਾਂ ਬੰਦੀਆਂ ਨੂੰ ਜੇਲ੍ਹ ਤੋਂ ਬਾਹਰ ਪੁਲਸ ਦੀ ਨਿਗਰਾਨੀ ਹੇਠ ਰੱਖਣ ਲਈ ਉਸ ਇਮਾਰਤ ਵਿੱਚ ਤਬਦੀਲ ਕਰ ਦਿੱਤਾ ਜਿਸ ਇਮਾਰਤ ਵਿੱਚ ਪਹਿਲਾਂ ਵੀ ਇਕ ਰਾਜਸੀ ਕੈਦੀ ਯੰਗ ਲੈੱਟ ਰੱਖਿਆ ਹੋਇਆ ਸੀ।ਦੇਸ਼ ਅਤੇ ਭਾਈਚਾਰੇ ਤੋਂ ਦੂਰੀ ਨੇ ਇਹਨਾਂ ਦੋਵਾਂ ਦੀ ਸਿਹਤ ਉੱਤੇ ਮਾਰੂ ਅਸਰ ਕਰਨਾ ਸ਼ੁਰੂ ਕੀਤਾ।ਸੁਪਰਡੰਟ ਜੇਲ੍ਹ, ਅਦਨ ਦੀ ਜਨਵਰੀ, 1875 ਦੀ ਇਕ ਰੀਪੋਰਟ ਅਨੁਸਾਰ ਕਾਨ੍ਹ ਸਿੰਘ ਦੀਆਂ ਅੱਖਾਂ ਖਰਾਬ ਹੋ ਗਈਆਂ ਅਤੇ ਉਸ ਦੇ ਸਾਰੇ ਸਰੀਰ ਉੱਤੇ ਫੋੜੇ ਨਿਕਲ ਆਏ। ਸਾਹਿਬ ਸਿੰਘ ਨੂੰ ਭਾਵੇਂ ਕੋਈ ਖਾਸ ਬਿਮਾਰੀ ਨਹੀਂ ਸੀ ਪਰ ਅੰਦਰੋਂ ਉਸ ਦਾ ਸਰੀਰ ਨਕਾਰਾ ਹੋ ਗਿਆ। ਅਜਿਹਾ ਉੱਥੋਂ ਦੀ ਅਸਹਿ ਗਰਮੀ ਕਾਰਨ ਹੋ ਰਿਹਾ ਸੀ ਇਸ ਲਈ ਪੁਲਿਟੀਕਲ ਰੈਜ਼ੀਡੈਂਟ, ਅਦਨ, ਨੇ ਪੱਤਰ ਮਿਤੀ 9 ਜਨਵਰੀ 1875 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਲਿਖਿਆ ਕਿ ਇਹਨਾਂ ਦੋਵਾਂ ਕੂਕਾ ਬੰਦੀਆਂ ਨੂੰ ਅਦਨ ਵਿੱਚ ਰੱਖਿਆ ਜਾਣਾ ਉਹਨਾਂ ਦੇ ਜੀਵਨ ਨੂੰ ਖ਼ਤਰੇ ਵਿੱਚ ਪਾਉਣਾ ਹੋਵੇਗਾ ਇਸ ਲਈ, ਉਸਨੇ ਸੁਝਾ ਦਿੱਤਾ ਕਿ ਮਾਰਚ ਮਹੀਨੇ ਦੇ ਅੰਤ ਤੋਂ ਪਹਿਲਾਂ ਉਹਨਾਂ ਨੂੰ ਅਦਨ ਨਾਲੋਂ ਠੰਢੇ ਕਿਸੇ ਸਥਾਨ ਉੱਤੇ ਤਬਦੀਲ ਕਰ ਦਿੱਤਾ ਜਾਵੇ।ਹਿੰਦੁਸਤਾਨ ਸਰਕਾਰ ਵੱਲੋਂ ਇਸ ਸੰਬੰਧੀ ਪੰਜਾਬ ਸਰਕਾਰ ਤੋਂ ਪੁੱਛਿਆ ਗਿਆ।ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰ:846 ਮਿਤੀ 1 ਮਾਰਚ 1875 ਦੁਆਰਾ ਸਿਫਾਰਸ਼ ਕੀਤੀ ਕਿ ਇਹਨਾਂ ਨੂੰ ਪੰਜਾਬ ਤੋਂ ਬਾਹਰ ਅਲਾਹਾਬਾਦ ਨੂੰ ਛੱਡ ਕੇ

ਹੋਰ ਕਿਸੇ ਵੀ ਸਥਾਨ ਉੱਤੇ ਭੇਜ ਦਿੱਤਾ ਜਾਵੇ। ਇਹ ਸਹਿਮਤੀ ਮਿਲਣ ਉੱਤੇ ਹਿੰਦੁਸਤਾਨ ਸਰਕਾਰ ਨੇ ਇਹਨਾਂ ਦੋਵਾਂ ਨੂੰ ਹਜ਼ਾਰੀ ਬਾਗ ਜੇਲ੍ਹ ਵਿੱਚ ਭੇਜੇ ਜਾਣ ਦਾ ਫੈਸਲਾ ਲਿਆ ਅਤੇ ਇਸ ਸੰਬੰਧੀ ਬੰਗਾਲ ਸਰਕਾਰ ਨੂੰ ਸੂਚਿਤ ਕੀਤਾ ਗਿਆ। ਉੱਤਰ ਵਿੱਚ ਬੰਗਾਲ ਸਰਕਾਰ ਨੇ ਹਿੰਦੁਸਤਾਨ ਸਰਕਾਰ ਨੂੰ ਸੂਚਿਤ ਕੀਤਾ ਕਿ ਇਹਨਾਂ ਕੈਦੀਆਂ ਨੂੰ ਜੇਲ੍ਹ ਵਿੱਚ ਤਾਂ ਨਹੀਂ ਪਰ ਯੂਰਪੀਅਨਾਂ ਲਈ ਬਣੇ ਸੁਧਾਰ ਘਰ ਵਿੱਚ ਰੱਖਿਆ ਜਾ ਸਕਦਾ ਹੈ। ਹਿੰਦੁਸਤਾਨ ਸਰਕਾਰ ਨੇ ਇਹਨਾਂ ਦੋਵਾਂ ਕੈਦੀਆਂ ਦੇ ਸਥਾਨ ਤਬਾਦਲੇ ਸੰਬੰਧੀ ਨੰ: 2713, ਮਿਤੀ 19 ਅਪ੍ਰੈਲ, 1875 ਦੁਆਰਾ ਆਦੇਸ਼ ਜਾਰੀ ਕੀਤੇ। ਹਜ਼ਾਰੀ ਬਾਗ ਪਹੁੰਚ ਕੇ ਸੂਬਾ ਸਾਹਿਬ ਸਿੰਘ ਦੀ ਸਿਹਤ ਸਗੋਂ ਹੋਰ ਵੀ ਤੇਜ਼ੀ ਨਾਲ ਖਰਾਬ ਹੋਣ ਲੱਗ ਪਈ। ਜੇਲ੍ਹ ਸੁਪਰਡੰਟ, ਹਜ਼ਾਰੀ ਬਾਗ ਨੇ 21 ਮਈ, 1875 ਦੇ ਆਪਣੇ ਪੱਤਰ ਦੁਆਰਾ ਹਿੰਦੁਸਤਾਨ ਸਰਕਾਰ ਨੂੰ ਇਹ ਸੂਚਨਾ ਦਿੱਤੀ ਕਿ ਸਾਹਿਬ ਸਿੰਘ ਸ਼ੱਕਰ ਰੋਗ ਨਾਲ ਪੀੜਿਤ ਹੈ ਅਤੇ ਉਸ ਦੀ ਸਥਿਤੀ ਬੜੀ ਗੰਭੀਰ ਹੈ। ਇਸ ਤੋਂ ਠੀਕ ਦੋ ਮਹੀਨੇ ਬਾਅਦ ਸੁਪਰੰਡਟ, ਹਜ਼ਾਰੀ ਬਾਗ ਜੇਲ੍ਹ ਨੇ ਇੰਸਪੈਕਟਰ ਜਨਰਲ, ਜੇਲ੍ਹਜ਼, ਬੰਗਾਲ ਪ੍ਰਾਂਤ ਨੂੰ ਸੂਚਿਤ ਕੀਤਾ ਕਿ ਇਕ ਬੰਦੀ ਦੀ ਹਾਲਤ ਬਹੁਤ ਹੀ ਨਾਜ਼ਕ ਹੈ, ਨਿਰਸੰਦੇਹ ਇਹ ਕੈਦੀ ਸਾਹਿਬ ਸਿੰਘ ਹੀ ਸੀ।

ਯੂਰਪੀਅਨਾਂ ਲਈ ਸੁਧਾਰ ਘਰ, ਹਜ਼ਾਰੀ ਬਾਗ, ਵਿੱਚ ਰੱਖੇ ਗਏ ਦੋਵਾਂ ਕੂਕਾ ਬੰਦੀਆਂ ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਦੀ ਸਿਹਤ ਦਿਨੋਂ ਦਿਨ ਵਿਗੜ ਰਹੀ ਸੀ। ਭਾਵੇਂ ਉਹਨਾਂ ਨੂੰ ਜੇਲ੍ਹ ਵਿੱਚ ਨਹੀਂ ਰੱਖਿਆ ਗਿਆ ਪਰ ਪ੍ਰਾਪਤ ਸੁਵਿਧਾਵਾਂ ਦੀ ਦ੍ਰਿਸ਼ਟੀ ਤੋਂ ਉਹਨਾਂ ਦੀ ਹਾਲਤ ਕੈਦੀਆਂ ਤੋਂ ਵੀ ਭੈੜੀ ਸੀ। ਉਹ ਦੋਵੇਂ ਮਹਿਸੂਸ ਕਰਦੇ ਸਨ ਜਿਵੇਂ ਸਰਕਾਰ ਉਹਨਾਂ ਦਾ ਜਲਦੀ ਅੰਤ ਦੇਖਣਾ ਚਾਹੁੰਦੀ ਹੋਵੇ। ਉਹ ਸਰੀਰਿਕ ਪੱਖੋਂ ਇਨੇ ਨਿਰਬਲ ਹੋ ਗਏ ਸਨ ਕਿ ਇਕ ਦੂਜੇ ਦਾ ਤਾਂ ਕੀ, ਆਪਣੇ ਆਪ ਦਾ ਖਿਆਲ ਰੱਖਣ ਤੋਂ ਵੀ ਅਸਮਰੱਥ ਹੋਏ ਪਏ ਸਨ। ਇਸ ਲਈ ਉਹ ਚਾਹੁੰਦੇ ਸਨ ਕਿ ਉਹਨਾਂ ਨੂੰ ਕੂਕਾ ਬੰਦੀਆਂ ਦੀ ਕਿਸੇ ਹੋਰ ਟੋਲੀ ਵਿੱਚ ਸ਼ਾਮਲ ਕਰ ਦਿੱਤਾ ਜਾਵੇ। ਉਹਨਾਂ ਸੋਚਿਆ ਕਿ ਧੰਨ ਭਾਗ ਹੋਣਗੇ ਜੇਕਰ ਉਹਨਾਂ ਨੂੰ ਆਪਣੀ ਉਮਰ ਦੇ ਅੰਤਮ ਛਿਣ ਸਤਿਗੁਰੂ ਰਾਮ ਸਿੰਘ ਦੇ ਚਰਨਾਂ ਵਿੱਚ ਗੁਜ਼ਾਰਨ ਦਾ ਅਵਸਰ ਪ੍ਰਾਪਤ ਹੋ ਜਾਵੇ। ਇਸ ਲਈ ਉਹਨਾਂ ਦੀ ਪ੍ਰਥਮ ਚੋਣ ਰੰਗੂਨ ਭੇਜੇ ਜਾਣ ਦੀ ਸੀ। ਜੇਕਰ ਇਹ ਸੰਭਵ ਨਾ ਹੋ ਸਕੇ ਤਾਂ ਉਹਨਾਂ ਦੀ ਅਗਲੀ ਚੋਣ ਮੌਲਮੀਨ ਸੀ, ਜਿੱਥੇ ਪਹਿਲਾਂ ਹੀ ਉਹਨਾਂ ਦੇ ਤਿੰਨ ਸਾਥੀ ਸੂਬੇ ਲੱਖਾ ਸਿੰਘ, ਬਰ੍ਹਮਾ ਸਿੰਘ ਅਤੇ ਜਵਾਹਰ ਸਿੰਘ ਬੰਦੀ ਬਣਾ ਕੇ ਰੱਖੇ ਹੋਏ ਸਨ। ਸੰਭਵ ਹੈ, ਉਹ ਸੋਚਦੇ ਹੋਣ ਕਿ ਸਤਿਗੁਰੂ ਜੀ ਦੇ ਨੇੜੇ ਜਾਣ ਕਾਰਨ ਉਹ ਕਦੇ ਨਾ ਕਦੇ ਆਪਣੇ ਪ੍ਰੀਤਮ ਦੇ ਦਰਸ਼ਨ ਕਰ ਸਕਣਗੇ। ਇਹਨਾਂ ਦੋਵਾਂ ਦੀ ਸਥਾਨ ਤਬਦੀਲੀ ਦੀ ਇੱਛਾ ਬੰਗਾਲ ਸਰਕਾਰ

ਨੇ ਆਪਣੇ ਪੱਤਰ ਨੰ: 3113, ਮਿਤੀ 5 ਮਈ, 1878 ਦੁਆਰਾ ਹਿੰਦੁਸਤਾਨ ਸਰਕਾਰ ਦੇ ਧਿਆਨ ਵਿੱਚ ਲਿਆਂਦੀ। ਨਾਲ ਹੀ ਆਪਣੀ ਇਹ ਰਾਏ ਲਿਖ ਭੇਜੀ ਕਿ ਬੰਗਾਲ ਸਰਕਾਰ ਇਹਨਾਂ ਕੈਦੀਆਂ ਨੂੰ ਬਰਤਾਨਵੀ ਬਰ੍ਹਮਾ, ਜੋ ਮੌਸਮ ਅਤੇ ਰਹਿਣ ਸਹਿਣ ਦੇ ਢੰਗ ਦੀ ਦ੍ਰਿਸ਼ਟੀ ਤੋਂ ਪ੍ਰਾਰਥੀਆਂ ਦੇ ਰਹਿਣ ਦੀ ਮੂਲ ਜਗਾ ਤੋਂ ਬਿਲਕੁਲ ਭਿੰਨ ਹੈ, ਭੇਜੇ ਜਾਣ ਦੀ ਕੋਈ ਤੁਕ ਨਹੀਂ ਸਮਝਦੀ। ਬੰਗਾਲ ਸਰਕਾਰ ਨੇ ਇਹ ਖੁਲ੍ਹ ਮੰਗੀ ਕਿ ਇਹਨਾਂ ਬੰਦੀਆਂ ਨੂੰ ਜੇਲ੍ਹ ਦੀ ਚਾਰ ਦੀਵਾਰੀ ਤੋਂ ਬਾਹਰ ਯੋਗ ਪੁਲਸ ਨਿਗਰਾਨੀ ਹੇਠ ਰੱਖਣ ਦੀ ਆਗਿਆ ਦੇ ਦਿੱਤੀ ਜਾਵੇ। ਹਿੰਦੁਸਤਾਨ ਸਰਕਾਰ ਨੇ ਆਪਣੇ ਪੱਤਰ ਨੰ: 730, ਮਿਤੀ 12 ਜੂਨ, 1878 ਦੁਆਰਾ ਬੰਗਾਲ ਸਰਕਾਰ ਦਾ ਉਪਰੋਕਤ ਪੱਤਰ ਟਿੱਪਣੀ ਹਿੱਤ ਪੰਜਾਬ ਸਰਕਾਰ ਨੂੰ ਭੇਜਿਆ। ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਨੂੰ ਸੰਬੋਧਿਤ ਆਪਣੇ ਪੱਤਰ ਮਿਤੀ 25 ਜੁਲਾਈ, 1878 ਦੁਆਰਾ ਅਜਿਹੀ ਖੁਲ੍ਹ ਦਿੱਤੇ ਜਾਣ ਨਾਲ ਅਸਹਿਮਤੀ ਪ੍ਰਗਟ ਕੀਤੀ। ਪੰਜਾਬ ਸਰਕਾਰ ਦੀ ਟਿੱਪਣੀ ਸੀ ਕਿ, "ਸਾਹਿਬ ਸਿੰਘ ਕੂਕਾ ਸੰਪਰਦਾਇ ਵਿੱਚ ਖੁਦ (ਸਤਿਗੁਰੂ) ਰਾਮ ਸਿੰਘ ਤੋਂ ਪਿੱਛੋਂ ਦੂਜਾ ਮਹੱਤਵਪੂਰਨ ਵਿਅਕਤੀ ਹੈ ਅਤੇ ਕਾਨ੍ਹ ਸਿੰਘ ਬਹੁਤ ਹੀ ਕੱਟੜ ਅਤੇ ਬਲਵਾਨ ਕੂਕਾ ਲੀਡਰਾਂ ਵਿੱਚੋਂ ਇਕ ਹੈ, ਦੋਵੇਂ ਹੀ ਆਪਣੀ ਸੰਪਰਦਾਇ ਦੇ ਮਹੱਤਵਪੂਰਨ ਵਿਅਕਤੀ ਹਨ ਅਤੇ ਉਹਨਾਂ ਨੂੰ ਜੇਲ੍ਹ ਦੀ ਚਾਰਦੀਵਾਰੀ ਤੋਂ ਬਾਹਰ ਰਹਿਣ ਦੀ ਆਗਿਆ ਦੇਣ ਨਾਲ ਉਹਨਾਂ ਨੂੰ ਪੰਜਾਬ ਵਿੱਚ ਰਹਿੰਦੇ ਆਪਣੀ ਸੰਪਰਦਾਇ ਦੇ ਹੋਰ ਵਿਅਕਤੀਆਂ, ਜਿਹੜੇ ਕੂਕਾ ਬੰਦੀਆਂ ਨਾਲ ਸੰਪਰਕ ਕਰਨ ਲਈ ਡਾਢੇ ਉਤਾਵਲੇ ਹਨ, ਨਾਲ ਸੰਬੰਧ ਬਣਾਉਣ ਲਈ ਸੰਚਾਰ ਸਾਧਨ ਪ੍ਰਾਪਤ ਹੋ ਜਾਣਗੇ।"

**ਸੂਬਾ ਸਾਹਿਬ ਸਿੰਘ ਦਾ ਅਕਾਲ ਚਲਾਣਾ ਅਤੇ ਕਾਨ੍ਹ ਸਿੰਘ ਦੀ ਚੁਨਾਰ ਜੇਲ੍ਹ ਵਿਚ ਤਬਦੀਲੀ**

ਸਰਕਾਰ ਵੱਲੋਂ ਲਗਾਈਆਂ ਗਈਆਂ ਅਜਿਹੀਆਂ ਸਖ਼ਤੀਆਂ ਭੋਗਦਿਆਂ ਗੁਰੂ ਦਰਸ਼ਨ ਦੀ ਤਾਂਘ ਆਪਣੇ ਮਨ ਵਿੱਚ ਸਮਾਈ ਸਾਹਿਬ ਸਿੰਘ 10 ਜੂਨ 1879 ਦੇ ਦਿਨ ਹਜ਼ਾਰੀ ਬਾਗ ਜੇਲ੍ਹ ਵਿਚ ਹੀ ਅਕਾਲ ਚਲਾਣਾ ਕਰ ਗਿਆ।ਪਿੱਛੋਂ ਬੀਮਾਰ ਕਾਨ੍ਹ ਸਿੰਘ ਲਈ ਜ਼ਿੰਦਗੀ ਹੋਰ ਵੀ ਕਠਿਨਾਈ ਭਰਪੂਰ ਹੋ ਗਈ। ਪਹਿਲਾਂ ਉਸ ਨੂੰ ਸਾਹਿਬ ਸਿੰਘ ਦੀ ਸੰਗਤ ਪ੍ਰਾਪਤ ਸੀ। ਦੋਵੇਂ ਬਿਮਾਰ ਹੋਣ ਕਾਰਨ ਭਾਵੇਂ ਇਕ ਦੂਜੇ ਦੀ ਕੋਈ ਮਦਦ ਨਹੀਂ ਸਨ ਕਰ ਸਕਦੇ ਪਰ ਦੋਵੇਂ ਆਪਸ ਵਿੱਚ ਗੱਲ ਬਾਤ ਰਾਹੀਂ ਦੁੱਖ ਸਾਂਝਾ ਕਰਕੇ ਮਨ ਦਾ ਬੋਝ ਹਲਕਾ ਕਰ ਲਿਆ ਕਰਦੇ ਸਨ। ਸਾਹਿਬ ਸਿੰਘ ਦੇ ਚਲਾਣੇ ਉਪਰੰਤ ਕਾਨ੍ਹ ਸਿੰਘ, ਜਿਸ ਦੀ ਉਮਰ ਲਗਭਗ 70 ਸਾਲ ਹੋ ਚੁੱਕੀ ਸੀ, ਇਸ ਮਾਨਸਿਕ

ਸੰਤੁਸ਼ਟੀ ਤੋਂ ਵੀ ਵਾਂਝਾ ਹੋ ਗਿਆ। ਇੰਸਪੈਕਟਰ ਜਨਰਲ, ਜੇਲ੍ਹਾਂ, ਬੰਗਾਲ ਦਾ ਸੁਝਾਅ ਸੀ ਕਿ ਕਾਨ੍ਹ ਸਿੰਘ ਨੂੰ ਇਕਲਾਪੇ ਤੋਂ ਮੁਕਤ ਕਰਨ ਲਈ ਉਸ ਨੂੰ ਪੁਲਸ ਦੀ ਨਿਗ੍ਰਾਬਾਨੀ ਹੇਠ ਪੁਲਸ ਲਾਈਨ ਵਿੱਚ ਰੱਖ ਲਿਆ ਜਾਣਾ ਚਾਹੀਦਾ ਹੈ ਜਾਂ ਹਜ਼ਾਰੀ ਬਾਗ ਦੀ ਜਨਰਲ ਜੇਲ੍ਹ ਦੇ ਸਿਵਲ ਭਾਗ ਵਿੱਚ ਭੇਜਿਆ ਜਾਣਾ ਚਾਹੀਦਾ ਹੈ। ਪਰ ਇਹ ਵਿਚਾਰ ਅਮਲਯੋਗ ਨਾ ਸਮਝਿਆ ਗਿਆ ਕਿਉਂ ਜੋ ਇਉਂ ਕੀਤੇ ਜਾਣ ਨਾਲ ਕਾਨ੍ਹ ਸਿੰਘ ਨੂੰ ਬਾਹਰਲੇ ਸੰਸਾਰ ਨਾਲ ਸੰਪਰਕ ਸਥਾਪਤ ਕਰਨ ਦਾ ਸਿੱਧਾ ਅਤੇ ਸੌਖਾ ਤਰੀਕਾ ਪ੍ਰਾਪਤ ਹੋ ਜਾਣ ਦਾ ਅੰਦੇਸ਼ਾ ਸੀ। ਜੇਲ੍ਹ ਦੇ ਫੌਜਦਾਰੀ ਭਾਗ ਵਿੱਚ ਭੇਜੇ ਜਾਣ ਉੱਤੇ ਕਾਨ੍ਹ ਸਿੰਘ ਵੱਲੋਂ ਰਿਹਾਅ ਹੋਣ ਵਾਲੇ ਕੈਦੀਆਂ ਰਾਹੀਂ ਪੰਜਾਬ ਵਿਚਲੇ ਆਪਣੇ ਦੋਸਤਾਂ ਨਾਲ ਰਾਬਤਾ ਕਾਇਮ ਕਰ ਲਏ ਜਾਣ ਦਾ ਡਰ ਸੀ। ਐਸੀ ਸੂਰਤ ਵਿੱਚ ਕਾਨ੍ਹ ਸਿੰਘ ਨੂੰ ਇਕਲਾਪੇ ਦੇ ਸੰਤਾਪ ਤੋਂ ਬਚਾਉਣ ਲਈ ਇਕੋ ਇਕ ਰਾਹ ਇਹ ਸੀ ਕਿ ਉਸ ਨੂੰ ਉਮਰ ਕੈਦ ਭੋਗਣ ਲਈ ਜੇਲ੍ਹ ਵਿੱਚ ਬੰਦ ਕਿਸੇ ਹੋਰ ਕੂਕਾ ਸੂਬੇ ਪਾਸ ਭੇਜ ਦਿੱਤਾ ਜਾਵੇ। ਬੰਗਾਲ ਸਰਕਾਰ ਨੇ ਆਪਣੀ ਇਹ ਤਜਵੀਜ਼ ਆਪਣੇ ਪੱਤਰ ਨੰ: 160, ਮਿਤੀ 17 ਜਨਵਰੀ, 1880 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਪੇਸ਼ ਕੀਤੀ। ਹਿੰਦੁਸਤਾਨ ਸਰਕਾਰ ਨੂੰ ਇਹ ਤਜਵੀਜ਼ ਪਸੰਦ ਆਈ ਅਤੇ ਉਸ ਨੇ ਕਾਨ੍ਹ ਸਿੰਘ ਨੂੰ ਚੁਨਾਰ ਕਿਲੇ ਵਿੱਚ ਰੱਖੇ ਗਏ ਕੂਕਾ ਕੈਦੀਆਂ ਮਾਨ ਸਿੰਘ ਅਤੇ ਹੁਕਮ ਸਿੰਘ ਪਾਸ ਭੇਜ ਦਿੱਤੇ ਜਾਣ ਦੇ ਆਦੇਸ਼ ਦਿੱਤੇ। ਇਸ ਆਦੇਸ਼ ਉੱਪਰ ਅਮਲ ਕਰਦਿਆਂ ਕਾਨ੍ਹ ਸਿੰਘ ਨੂੰ 10 ਮਈ, 1880 ਦੇ ਦਿਨ ਹਜ਼ਾਰੀ ਬਾਗ ਜੇਲ੍ਹ ਤੋਂ ਚੁਨਾਰ ਕਿਲੇ ਵਿੱਚ ਰੱਖਣ ਲਈ ਰਵਾਨਾ ਕਰ ਦਿੱਤਾ ਗਿਆ।

**ਅਸੀਰਗੜ੍ਹ ਦੇ ਬੰਦੀ:**

ਮਲੂਕ ਸਿੰਘ (ਵਰੰਟ ਨੰ:51)
ਪਹਾੜਾ ਸਿੰਘ (ਵਰੰਟ ਨੰ:52) ਅਤੇ
ਰੂੜ ਸਿੰਘ (ਵਰੰਟ ਨੰ: 60)

ਮਲੂਕ ਸਿੰਘ, ਪਹਾੜਾ ਸਿੰਘ ਅਤੇ ਰੂੜ ਸਿੰਘ 15 ਦਸੰਬਰ, 1872 ਨੂੰ ਅਸੀਰਗੜ੍ਹ ਪਹੁੰਚਾਏ ਗਏ ਜਿੱਥੇ ਇਹਨਾਂ ਨੂੰ ਕਿਲ੍ਹੇ ਦੇ ਸਪੈਸ਼ਲ ਕੁਆਟਰਾਂ ਵਿੱਚ ਰੱਖਿਆ ਗਿਆ।ਇਹਨਾਂ ਬੰਦੀਆਂ ਦੇ ਜੇਲ੍ਹ ਜੀਵਨ ਦਾ ਪਹਿਲਾ ਦਹਾਕਾ ਕਿਵੇਂ ਬੀਤਿਆ, ਇਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ ਪਰ ਇਸ ਤੋਂ ਪਿੱਛੋਂ ਇਹਨਾਂ ਵਿਚੋਂ ਸੂਬਾ ਰੂੜ ਸਿੰਘ ਦੁਆਰਾ ਆਪਣੇ ਜਾਣੂੰਆਂ ਨਾਲ ਕਦੇ ਕਦਾਈਂ ਪੱਤਰ ਵਿਹਾਰ ਕੀਤੇ ਜਾਣ ਦੀ ਜਾਣਕਾਰੀ ਮਿਲਦੀ ਹੈ।ਪ੍ਰਾਪਤ ਸੂਚਨਾ ਅਨੁਸਾਰ ਉਸਨੇ 1881 ਈਸਵੀ ਦੇ ਅੰਤ ਵਿਚ ਪਰਤਾਪ ਸਿੰਘ, ਹੀਰਾ ਸਿੰਘ

ਅਤੇ ਸੇਵਾ ਸਿੰਘ ਨੂੰ ਸੰਬੋਧਿਤ ਤਿੰਨ ਪੱਤਰ ਭੇਜੇ ਜਾਣ ਲਈ ਅਧਿਕਾਰੀਆਂ ਨੂੰ ਸੌਂਪੇ। ਪਰਤਾਪ ਸਿੰਘ ਨੂੰ ਭੇਜਿਆ ਖ਼ਤ ਇਸ ਕਾਰਨ ਵਾਪਸ ਆ ਗਿਆ ਕਿਉਂਕਿ ਉਸ ਦੀ ਇਕ ਸਾਲ ਪਹਿਲਾਂ ਮੌਤ ਹੋ ਚੁੱਕੀ ਸੀ। ਇਉਂ ਹੀ ਏਸੇ ਸਾਲ ਹੀਰਾ ਸਿੰਘ ਵੱਲੋਂ ਆਇਆ ਇਕ ਖ਼ਤ ਉਸ ਨੂੰ ਸੌਂਪਿਆ ਗਿਆ। ਇਸ ਖ਼ਤ ਵਿਚ ਹੀਰਾ ਸਿੰਘ ਨੇ ਉਸ ਨੂੰ ਪਰਤਾਪ ਸਿੰਘ ਦੇ ਸੁਰਗਵਾਸ ਹੋ ਜਾਣ ਦੀ ਸੂਚਨਾ ਦਿੱਤੀ ਸੀ ਅਤੇ ਨਾਲ ਹੀ ਲਿਖਿਆ ਸੀ ਕਿ ਰੂੜ ਸਿੰਘ ਆਪਣੀ ਰਿਹਾਈ ਲਈ ਸਰਕਾਰ ਨੂੰ ਦਰਖਾਸਤ ਦੇਵੇ। ਇਹ ਤਿੰਨੇ ਸੂਬੇ ਐਸੇ ਸਨ ਜਿਨ੍ਹਾਂ ਨੂੰ ਅੰਗਰੇਜ਼ ਸਰਕਾਰ ਦੂਜਿਆਂ ਦੇ ਮੁਕਾਬਲੇ ਘੱਟ ਖਤਰਨਾਕ ਸਮਝਦੀ ਸੀ। ਸ਼ਾਇਦ ਇਹੋ ਕਾਰਨ ਹੈ ਕਿ ਉਹਨਾਂ ਦੇ ਬੰਦੀ ਜੀਵਨ ਦੌਰਾਨ ਕੋਈ ਜ਼ਿਕਰਯੋਗ ਘਟਨਾ ਨਹੀਂ ਵਾਪਰੀ।

**ਸੂਬਾ ਪਹਾੜਾ ਸਿੰਘ ਅਤੇ ਸੂਬਾ ਰੂੜ ਸਿੰਘ ਦਾ ਅਕਾਲ ਚਲਾਣਾ**

ਗੁੰਮਨਾਮੀ ਦਾ ਬੰਦੀ ਜੀਵਨ ਭੋਗਦਿਆਂ ਹੀ ਸੂਬਾ ਪਹਾੜਾ ਸਿੰਘ 1882 ਈਸਵੀ ਦੇ ਸ਼ੁਰੂ ਵਿਚ acute nephutis ਦਾ ਸ਼ਿਕਾਰ ਹੋ ਗਿਆ। ਉਸ ਨੂੰ 20 ਫਰਵਰੀ 1882 ਨੂੰ ਹਸਪਤਾਲ ਦਾਖਲ ਕਰਵਾਇਆ ਗਿਆ ਪਰ ਬੀਮਾਰੀ ਉੱਤੇ ਕਾਬੂ ਨਾ ਪਾਇਆ ਜਾ ਸਕਿਆ ਅਤੇ ਉਹ ਹਸਪਤਾਲ ਵਿਚ ਹੀ 2 ਮਾਰਚ 1882 ਨੂੰ ਸਵੇਰ ਦੇ ਪੰਜ ਵਜੇ ਅਕਾਲ ਚਲਾਣਾ ਕਰ ਗਿਆ।

ਸੂਬਾ ਰੂੜ ਸਿੰਘ ਨੇ ਆਪਣੀ ਰਿਹਾਈ ਲਈ ਸਰਕਾਰ ਨੂੰ ਕਈ ਦਰਖਾਸਤਾਂ ਦਿੱਤੀਆਂ ਪਰ ਕੋਈ ਹਾਂ-ਵਾਚਕ ਕਾਰਵਾਈ ਨਾ ਹੋਈ। ਆਪਣੀ ਰਿਹਾਈ ਦਾ ਇੰਤਜ਼ਾਰ ਕਰਦਿਆਂ ਹੀ ਪਹਾੜਾ ਸਿੰਘ ਦੇ ਅਕਾਲ ਚਲਾਣੇ ਤੋਂ ਲਗਭਗ ਪੌਣੇ ਦੋ ਸਾਲ ਪਿੱਛੋਂ ਨਵੰਬਰ 1884 ਵਿਚ ਸੂਬਾ ਰੂੜ ਸਿੰਘ ਨੇ ਵੀ ਇਸ ਹੀ ਜੇਲ੍ਹ ਵਿਚ ਬੰਦੀ ਜੀਵਨ ਦੌਰਾਨ ਚੜ੍ਹਾਈ ਕੀਤੀ। ਰੂੜ ਸਿੰਘ ਦੇ ਕਾਲ-ਵੱਸ ਹੋਣ ਦੇ ਕਾਰਨ ਬਾਰੇ ਸਰਕਾਰੀ ਦਸਤਾਵੇਜ਼ ਖਾਮੋਸ਼ ਹਨ।

**ਚੁਨਾਰ ਦੇ ਬੰਦੀ:**

ਮਾਨ ਸਿੰਘ (ਵਰੰਟ ਨੰ:56) ਅਤੇ

ਹੁਕਮਾ ਸਿੰਘ (ਵਰੰਟ ਨੰ: 57)

ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ 1 ਦਸੰਬਰ, 1872 ਨੂੰ ਚੁਨਾਰ ਪਹੁੰਚੇ। ਕਿਲ੍ਹੇ ਦੀ ਨਿਗਰਾਨੀ ਲਈ ਤੇਰ੍ਹਵੀਂ ਦੇਸੀ ਸੈਨਾ (ਨੇਟਿਵ ਇਨਫੈਂਟਰੀ) ਦੀ ਇਕ ਟੁਕੜੀ ਤਾਇਨਾਤ ਸੀ ਜਿਸ ਵਿਚ ਕੁੱਝ ਸਿੱਖ ਸਿਪਾਹੀ ਵੀ ਸਨ। ਇਹਨਾਂ ਸਿੱਖ ਸਿਪਾਹੀਆਂ ਦੇ ਮਨਾਂ ਵਿਚ ਕੂਕਾ ਬੰਦੀਆਂ ਪ੍ਰਤੀ ਹਮਦਰਦੀ ਦੀ ਭਾਵਨਾ ਪੈਦਾ ਹੋਣੀ ਸੁਭਾਵਿਕ ਹੀ ਸੀ ਇਸ ਲਈ ਜਲਦੀ ਹੀ ਦੋਵਾਂ ਧਿਰਾਂ ਦਰਮਿਆਨ ਰਾਬਤਾ ਪੈਦਾ ਹੋ ਗਿਆ ਅਤੇ ਕੂਕਾ ਬੰਦੀਆਂ ਦੀ

ਸੁੱਖ ਸਾਂਦ ਦੇ ਸੁਨੇਹੇ ਉਹਨਾਂ ਦੇ ਘਰੀਂ ਪਹੁੰਚਣ ਲੱਗ ਪਏ।ਨਤੀਜੇ ਵਜੋਂ ਮੁਲਾਕਾਤ ਦਾ ਸਿਲਸਿਲਾ ਅਰੰਭ ਹੋਇਆ।ਜਿਸ ਤਰ੍ਹਾਂ ਸੰਤ ਹਰਨਾਮ ਸਿੰਘ ਅਤੇ ਉਹਨਾਂ ਦੀ ਪਤਨੀ ਮਾਈ ਚੰਦ ਕੌਰ ਦਾ ਦੰਪਤੀ ਜੋੜਾ ਸਤਿਗੁਰੂ-ਪ੍ਰੇਮ ਵਿੱਚ ਬੱਧਾ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਲਈ ਅਪ੍ਰੈਲ, 1875 ਵਿੱਚ ਰੰਗੂਨ ਪਹੁੰਚ ਗਿਆ ਸੀ, ਇਉਂ ਹੀ ਪਤੀ ਪ੍ਰੇਮ ਖਿੱਚ ਦੀ ਖਿੱਚੀ ਸੂਬਾ ਮਾਨ ਸਿੰਘ ਦੀ ਪਤਨੀ ਮਾਈ ਜੀਵਨੀ ਆਪਣੇ ਪਤੀ ਦੇ ਦਰਸ਼ਨਾਂ ਲਈ ਮਈ, 1875 ਵਿੱਚ ਚੁਨਾਰ ਜਾ ਪਹੁੰਚੀ।ਉਸਨੇ ਚੁਨਾਰ ਕਿਲ੍ਹੇ ਦੇ ਇਨਚਾਰਜ ਕਮਾਂਡੈਂਟ ਨੂੰ ਮਿਲ ਕੇ ਆਪਣੇ ਚੁਨਾਰ ਆਉਣ ਦਾ ਮਨੋਰਥ ਦੱਸਿਆ।ਕਮਾਂਡੈਂਟ ਮਾਈ ਜੀਵਨੀ ਨੂੰ ਉਸ ਦੇ ਪਤੀ ਸੂਬਾ ਮਾਨ ਸਿੰਘ ਨੂੰ ਮਿਲਣ ਦੀ ਆਗਿਆ ਦੇਣ ਦਾ ਹੌਸਲਾ ਨਾ ਕਰ ਸਕਿਆ।ਉਸਨੇ ਮਾਈ ਜੀਵਨੀ ਨੂੰ ਮਾਨ ਸਿੰਘ ਨਾਲ ਮੁਲਾਕਾਤ ਕਰਨ ਦੀ ਆਗਿਆ ਦੇਣ ਜਾਂ ਨਾ ਦੇਣ ਬਾਰੇ ਆਪਣੇ ਪੱਤਰ ਨੰਬਰ: ਨੰ: 22, ਮਿਤੀ 7 ਜੂਨ, 1875 ਦੁਆਰਾ ਹਿੰਦੁਸਤਾਨ ਸਰਕਾਰ ਪਾਸੋਂ ਅਗਵਾਈ ਮੰਗੀ। ਹਿੰਦੁਸਤਾਨ ਸਰਕਾਰ ਨੇ ਅੱਗੋਂ ਇਹ ਪੱਤਰ ਆਪਣੇ ਪੱਤਰ ਨੰ: 900, ਮਿਤੀ 17 ਜੂਨ, 1875 ਨਾਲ ਨੱਥੀ ਕਰਕੇ ਟਿੱਪਣੀ ਹਿਤ ਪੰਜਾਬ ਸਰਕਾਰ ਨੂੰ ਭੇਜ ਦਿੱਤਾ।ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰ: 526, ਮਿਤੀ 2 ਜੁਲਾਈ, 1875 ਦੁਆਰਾ ਸਲਾਹ ਦਿੱਤੀ ਕਿ ਕਿਸੇ ਭਰੋਸੇਯੋਗ ਵਿਅਕਤੀ, ਜੋ ਮਾਈ ਜੀਵਨੀ ਦੁਆਰਾ ਬੋਲੀ ਜਾਣ ਵਾਲੀ ਭਾਸ਼ਾ ਸਮਝਦਾ ਹੋਵੇ, ਦੀ ਹਾਜ਼ਰੀ ਤੋਂ ਬਿਨਾਂ ਮੁਲਾਕਾਤ ਦੀ ਆਗਿਆ ਦਿੱਤੀ ਜਾਣੀ ਇੱਛਿਤ ਨਹੀਂ ਹੋਵੇਗੀ।ਚੁਨਾਰ ਵਿੱਚ ਐਸਾ ਕੋਈ ਵਿਅਕਤੀ ਉਪਲਬਧ ਨਹੀਂ ਸੀ ਜੋ ਕਿਲ੍ਹੇਦਾਰ ਦਾ ਵਿਸ਼ਵਾਸਪਾਤਰ ਹੋਵੇ ਅਤੇ ਪੰਜਾਬੀ ਸਮਝ ਸਕਦਾ ਹੋਵੇ, ਇਸ ਲਈ ਮਾਈ ਜੀਵਨੀ ਨੂੰ ਮਾਨ ਸਿੰਘ ਨਾਲ ਮੁਲਾਕਾਤ ਦੀ ਆਗਿਆ ਨਾ ਦਿੱਤੀ ਗਈ।ਫਲਸਰੂਪ ਮਾਈ ਜੀਵਨੀ ਚੁਨਾਰ ਵਿਖੇ ਰੁਕ ਕੇ ਪਤੀ ਮਿਲਾਪ ਲਈ ਯਤਨ ਕਰਨ ਲੱਗੀ। ਇਸ ਨੂੰ ਮਾਈ ਜੀਵਨੀ ਦੇ ਸਿਦਕ ਦੀ ਸਿਖਰ ਹੀ ਮੰਨਣਾ ਚਾਹੀਦਾ ਹੈ ਕਿ ਉਹ ਲੰਮਾ ਸਮਾਂ ਚੁਨਾਰ ਵਿਖੇ ਰੁਕੀ ਰਹੀ ਤੇ ਪਤੀ ਮਿਲਾਪ ਲਈ ਚਾਰਾਜੋਈ ਕਰਦੀ ਰਹੀ।ਅੰਤ ਲੰਮਾ ਸਮਾਂ ਪਤੀ ਵਿਯੋਗ ਵਿੱਚ ਪੀੜਿਤ ਰਹਿਣ ਉਪਰੰਤ ਮਾਈ ਜੀਵਨੀ ਨੂੰ ਪਤੀ ਮੇਲ ਤੋਂ ਬਿਨਾਂ ਹੀ ਨਿਰਾਸ ਵਾਪਸ ਆਉਣਾ ਪਿਆ। ਘਰ ਵਾਪਸ ਆ ਕੇ ਮਾਈ ਜੀਵਨੀ ਨੇ ਆਪਣੇ ਪਤੀ ਨੂੰ ਪੱਤਰ ਲਿਖਿਆ।ਚੁਨਾਰ ਕਿਲੇ ਦੇ ਕਮਾਂਡੈਂਟ ਨੇ ਪਹਿਲਾਂ ਵਾਂਗ ਹੀ ਇਹ ਪੱਤਰ ਮਾਨ ਸਿੰਘ ਨੂੰ ਦੇਣ ਤੋਂ ਪਹਿਲਾਂ ਫਿਰ ਇਸ ਮਸਲੇ ਬਾਰੇ ਸਰਕਾਰ ਦੀ ਨੀਤੀ ਸੰਬੰਧੀ ਜਾਣਕਾਰੀ ਮੰਗੀ।ਹਿੰਦੁਸਤਾਨ ਸਰਕਾਰ ਵੱਲੋਂ ਇਹ ਪੱਤਰ ਅੰਗਰੇਜ਼ੀ ਅਨੁਵਾਦ ਹਿੱਤ ਪੰਜਾਬ ਸਰਕਾਰ ਨੂੰ ਭੇਜਿਆ ਗਿਆ ਅਤੇ ਨਾਲ ਹੀ ਇਹ ਪੁੱਛਿਆ ਗਿਆ ਕਿ ਕੀ ਇਹ ਪੱਤਰ ਮਾਨ ਸਿੰਘ ਨੂੰ ਦੇ ਦਿੱਤਾ ਜਾਵੇ ਜਾਂ

ਨਾ? ਪੰਜਾਬ ਸਰਕਾਰ ਨੇ ਆਪਣੇ ਪੱਤਰ ਮਿਤੀ 9 ਅਕਤੂਬਰ, 1877 ਦੁਆਰਾ ਸਲਾਹ ਦਿੱਤੀ ਕਿ ਭਾਵੇਂ ਸ੍ਰੀਮਤੀ ਜੀਵਨੀ ਦੇ ਖ਼ਤ ਵਿੱਚ ਕੋਈ ਇਤਰਾਜ਼ਯੋਗ ਗੱਲ ਨਹੀਂ ਪਰ ਪੰਜਾਬ ਸਰਕਾਰ ਇਕ ਆਮ ਨਿਯਮ ਵੱਜੋਂ ਕੂਕਾ ਕੈਦੀਆਂ ਨੂੰ ਸੰਬੋਧਿਤ ਕਿਸੇ ਦੇਸੀ ਭਾਸ਼ਾ ਵਿੱਚ ਲਿਖੇ ਪੱਤਰ ਉਹਨਾਂ ਨੂੰ ਦੇਣ ਦੇ ਪੱਖ ਵਿੱਚ ਨਹੀਂ ਅਤੇ ਇਸ ਨਿਯਮ ਵਿੱਚ ਕੋਈ ਢਿੱਲ ਨਹੀਂ ਵਰਤੀ ਜਾ ਸਕਦੀ।ਪੰਜਾਬ ਸਰਕਾਰ ਨੇ ਨਾਲ ਇਹ ਵੀ ਲਿਖਿਆ ਕਿ ਉਹ ਕਿਸੇ ਵੀ ਕੂਕਾ ਕੈਦੀ ਨੂੰ ਅੰਗਰੇਜ਼ੀ ਵਿੱਚ ਲਿਖਿਆ ਪੱਤਰ ਦੇਣ ਵਿੱਚ ਕੋਈ ਇਤਰਾਜ਼ ਨਹੀਂ ਸਮਝਦੀ।ਹਿੰਦੁਸਤਾਨ ਸਰਕਾਰ ਨੇ ਪੰਜਾਬ ਸਰਕਾਰ ਦੀ ਇਸ ਰਾਏ ਬਾਰੇ ਬੰਗਾਲ ਸਰਕਾਰ, ਅਵਧ ਸਰਕਾਰ, ਕਲਕੱਤਾ ਪ੍ਰਾਂਤ ਅਤੇ ਬਰਤਾਨਵੀ ਬਰ੍ਹਮਾ ਦੇ ਚੀਫ ਕਮਿਸ਼ਨਰਾਂ ਨੂੰ ਜਾਣੂੰ ਕਰਵਾਉਂਦਿਆਂ ਇਹ ਹਦਾਇਤ ਕੀਤੀ ਕਿ ਕੂਕਾ ਕੈਦੀਆਂ ਨੂੰ ਅੰਗਰੇਜ਼ੀ ਵਿੱਚ ਲਿਖੇ ਪੱਤਰ ਵੀ ਯੋਗ ਵਿਚਾਰ-ਵਟਾਂਦਰੇ ਦੁਆਰਾ ਪ੍ਰਵਾਨਗੀ ਲੈਣ ਉਪਰੰਤ ਹੀ ਦਿੱਤੇ ਜਾਣ।ਇਹ ਫੈਸਲਾ ਕਰ ਕੇ ਸਰਕਾਰ ਨੇ ਕੂਕਾ ਬੰਦੀਆਂ ਦੇ ਪੱਤਰ ਵਿਹਾਰ ਨੂੰ ਤਾਂ ਬੇਸ਼ੱਕ ਨਿਯਮਿਤ ਕਰ ਲਿਆ ਪਰ ਉਹ ਬੰਦੀਆਂ ਦੇ ਸੰਪਰਕ ਸੂਤਰ ਤੋੜਨ ਵਿਚ ਅਸਫਲ ਰਹੀ।ਇਸ ਲਈ ਇਕ ਵਾਰ ਫੇਰ ਸਰਕਾਰੀ ਸ਼ੱਕ ਦੀ ਸੂਈ ਕਿਲ੍ਹੇ ਦੀ ਸੁਰੱਖਿਆ ਲਈ ਤਾਇਨਾਤ ਫੌਜੀਆਂ ਵਿਚ ਸ਼ਾਮਲ ਸਿੱਖ ਸੈਨਿਕਾਂ ਵੱਲ ਗਈ ਅਤੇ ਹਿੰਦੁਸਤਾਨ ਸਰਕਾਰ ਦੇ ਮਿਲਟਰੀ ਮਹਿਕਮੇ ਨੇ ਪੱਤਰ ਨੰ: 1369, ਮਿਤੀ 19 ਅਕਤੂਬਰ 1881 ਦੁਆਰਾ ਸਪਸ਼ਟ ਹਦਾਇਤ ਦਿੱਤੀ ਕਿ "ਜਿੰਨੀ ਦੇਰ ਚੁਨਾਰ ਵਿਚ ਕੂਕਾ ਬੰਦੀ ਰੱਖੇ ਹੋਣ, ਹਿੰਦੁਸਤਾਨ ਸਰਕਾਰ ਓਨੀ ਦੇਰ ਉੱਥੇ ਕਿਸੇ ਸਿੱਖ ਫੌਜੀ ਨੂੰ ਤਾਇਨਾਤ ਕਰਨਾ ਅਣਇੱਛਤ ਸਮਝਦੀ ਹੈ ਕਿਉਂਕਿ ਇਹਨਾਂ ਕੈਦੀਆਂ ਨੂੰ ਆਪਣੇ ਪੰਜਾਬ ਵਿਚਲੇ ਪੈਰੋਕਾਰਾਂ ਨਾਲ ਖ਼ਤੋ-ਕਿਤਾਬਤ ਕਰਨ ਤੋਂ ਰੋਕਣ ਲਈ ਹਰ ਇਹਤਿਆਤ ਵਰਤੀ ਜਾਣੀ ਜ਼ਰੂਰੀ ਹੈ।" ਚੁਨਾਰ ਕਿਲ੍ਹੇ ਦੇ ਪਹਿਰੇਦਾਰਾਂ ਵਿਚੋਂ ਸਿੱਖ ਫੌਜੀਆਂ ਨੂੰ ਹਟਾ ਲੈਣ ਕਾਰਨ ਮਾਈ ਜੀਵਨੀ ਨੂੰ ਆਪਣੇ ਪਤੀ ਦੇਵ ਨਾਲ ਪੱਤਰ ਵਿਹਾਰ ਕਰਨ ਲਈ ਫਿਰ ਸਰਕਾਰੀ ਡਾਕ ਮਹਿਕਮੇ ਦਾ ਆਸਰਾ ਲੈਣਾ ਪਿਆ।ਜਾਪਦਾ ਹੈ, ਇਸ ਪਿੱਛੋਂ ਸੂਬਾ ਮਾਨ ਸਿੰਘ ਵੱਲੋਂ ਸ੍ਰੀ ਮਤੀ ਜੀਵਨੀ ਨੂੰ ਲਿਖੇ ਇਕ ਦੋ ਪੱਤਰ ਤਾਂ ਅਧਿਕਾਰੀਆਂ ਨੇ ਡਾਕ ਵਿਚ ਜ਼ਰੂਰ ਪਾਏ ਪਰ ਸ੍ਰੀਮਤੀ ਜੀਵਨੀ ਵੱਲੋਂ ਸਮੇਂ ਸਮੇਂ ਆਏ ਪੱਤਰ ਮਾਨ ਸਿੰਘ ਨੂੰ ਨਹੀਂ ਦਿੱਤੇ ਗਏ।ਮਾਈ ਜੀਵਨੀ ਦਾ ਅਕਤੂਬਰ 1882 ਵਿਚ ਲਿਖਿਆ ਪੱਤਰ ਚੁਨਾਰ ਤੱਕ ਪਹੁੰਚਿਆ।ਪੱਤਰ ਪੁੱਜਣ ਸਾਰ ਸਰਕਾਰੀ ਹਦਾਇਤ ਦੀ ਪਾਲਣਾ ਕਰਦਿਆਂ ਚੁਨਾਰ ਕਿਲ੍ਹੇ ਦੇ ਅਧਿਕਾਰੀਆਂ ਨੇ ਸ੍ਰੀਮਤੀ ਜੀਵਨੀ ਦਾ ਖ਼ਤ ਹਿੰਦੁਸਤਾਨ ਸਰਕਾਰ ਨੂੰ ਭੇਜ ਕੇ ਇਸ ਬਾਰੇ ਕੀਤੀ ਜਾਣ ਵਾਲੀ ਕਾਰਵਾਈ ਬਾਰੇ ਅਗਵਾਈ ਮੰਗੀ।ਹਿੰਦੁਸਤਾਨ

ਸਰਕਾਰ ਨੇ ਇਸ ਪੱਤਰ ਦਾ ਅੰਗਰੇਜ਼ੀ ਤਰਜਮਾ ਕਰਵਾਇਆ, ਇਸ ਨੂੰ ਇਤਰਾਜ਼ਹੀਨ ਮੰਨਿਆ ਅਤੇ ਚੁਨਾਰ ਕਿਲ੍ਹੇ ਦੇ ਕਮਾਂਡੈਂਟ ਨੂੰ ਹਦਾਇਤ ਕੀਤੀ ਕਿ ਅੰਗਰੇਜ਼ੀ ਤਰਜਮਾ ਬੰਦੀ ਨੂੰ ਦੇ ਦਿੱਤਾ ਜਾਵੇ। ਸ੍ਰੀਮਤੀ ਜੀਵਨੀ ਨੇ ਇਸ ਪੱਤਰ ਵਿਚ ਦੱਸਿਆ ਸੀ ਕਿ ਉਸਨੇ ਮਾਨ ਸਿੰਘ ਦੀ ਰਿਹਾਈ ਲਈ ਦੋ ਵਾਰ ਲਾਹੌਰ ਜਾ ਕੇ ਕਾਗ਼ਜ਼ਾਤ ਪੇਸ਼ ਕੀਤੇ ਹਨ ਪਰ ਕੁੱਝ ਨਹੀਂ ਬਣਿਆ। ਉਸਨੇ ਇਹ ਵੀ ਲਿਖਿਆ ਸੀ ਕਿ ਉਸ ਨੂੰ ਭੇਜਿਆ ਜਾਣ ਵਾਲਾ ਖ਼ਤ ਥਾਣਾ ਮੋਗੇ ਦੀ ਥਾਂ ਥਾਣਾ ਨਿਹਾਲ ਸਿੰਘ ਵਾਲੇ ਦੀ ਮਾਰਫ਼ਤ ਭੇਜਿਆ ਜਾਵੇ ਕਿਉਂਕਿ ਮੋਗਾ ਪਿੰਡ ਤੋਂ ਦੂਰ ਹੋਣ ਕਾਰਨ ਉਥੋਂ ਖ਼ਤ ਲੈਣ ਜਾਣ ਵਿਚ ਦਿੱਕਤ ਮਹਿਸੂਸ ਹੁੰਦੀ ਹੈ। ਪਰ ਪ੍ਰਤੀਤ ਹੁੰਦਾ ਹੈ ਕਿ ਸੂਬਾ ਮਾਨ ਸਿੰਘ ਦੇ ਖ਼ਤ ਕਿਸੇ ਸੋਚੀ ਸਮਝੀ ਯੋਜਨਾ ਅਧੀਨ ਹੀ ਮੋਗੇ ਨੂੰ ਭੇਜੇ ਜਾਂਦੇ ਸਨ ਕਿਉਂਕਿ ਇਸ ਤੋਂ ਪਿੱਛੋਂ ਸੂਬਾ ਮਾਨ ਸਿੰਘ ਵੱਲੋਂ 1886 ਈਸਵੀ ਵਿਚ ਆਪਣੀ ਪਤਨੀ ਨੂੰ ਲਿਖੇ ਜਿਸ ਪੱਤਰ ਬਾਰੇ ਸੂਚਨਾ ਮਿਲਦੀ ਹੈ ਉਹ ਵੀ ਮੋਗਾ ਥਾਣੇ ਰਾਹੀਂ ਹੀ ਭੇਜਿਆ ਗਿਆ ਸੀ। ਇਹਨੀਂ ਦਿਨੀਂ ਸ੍ਰੀਮਤੀ ਜੀਵਨੀ ਬੀਮਾਰ ਸੀ ਇਸ ਲਈ ਇਹ ਪੱਤਰ 6 ਜੁਲਾਈ 1886 ਨੂੰ ਉਸ ਦੇ ਪੁੱਤਰ ਸੁੰਦਰ ਸਿੰਘ ਨੇ ਜਾ ਕੇ ਪ੍ਰਾਪਤ ਕੀਤਾ।

**(ਹ) ਬੰਦੀ ਸੂਬਿਆਂ ਦੀਆਂ ਰਿਹਾਈਆਂ/ਸ਼ਹੀਦੀਆਂ**

ਸਰਕਾਰ ਨੇ ਸਤਿਗੁਰੂ ਰਾਮ ਸਿੰਘ ਦੇ ਨਾਲ ਗ੍ਰਿਫ਼ਤਾਰ ਕੀਤੇ ਗਏ ਦਸ ਦੇ ਦਸ ਕੂਕੇ ਸੂਬੇ ਭਿੰਨ ਭਿੰਨ ਜੇਲ੍ਹਾਂ ਵਿਚ ਤਬਦੀਲ ਕਰ ਦਿੱਤੇ ਸਨ ਪਰ ਮੰਗਲ ਸਿੰਘ ਨੂੰ ਅਲਾਹਾਬਾਦ ਦੇ ਕਿਲ੍ਹੇ ਵਿਚ ਹੀ ਰੱਖਿਆ ਗਿਆ ਸੀ ਅਤੇ ਬੰਦੀਆਂ ਵਿਚੋਂ ਸਭ ਤੋਂ ਪਹਿਲਾਂ ਉਸ ਦੀ ਹੀ ਰਿਹਾਈ ਹੋਈ।

**ਮੰਗਲ ਸਿੰਘ ਦੀ ਰਿਹਾਈ**

ਸ. ਮੰਗਲ ਸਿੰਘ ਆਪਣੇ ਆਪ ਨੂੰ ਕੂਕਾ ਸੂਬਿਆਂ ਤੋਂ ਵੱਖ ਰੱਖ ਕੇ ਪੇਸ਼ ਕਰ ਰਿਹਾ ਸੀ ਅਤੇ ਬਹੁਤ ਹੱਦ ਤੱਕ ਇਹ ਗੱਲ ਠੀਕ ਵੀ ਸੀ। ਕੂਕਾ ਸੰਪਰਦਾ ਵਿਚ ਉਸ ਨੂੰ ਉਹ ਸਥਾਨ ਨਹੀਂ ਸੀ ਪ੍ਰਾਪਤ ਜੋ ਸੂਬਿਆਂ ਨੂੰ ਪ੍ਰਾਪਤ ਸੀ। ਉਸ ਨੇ ਸਰਕਾਰ ਸਾਹਮਣੇ ਆਪਣਾ ਪੱਖ ਪੇਸ਼ ਕਰਨ ਲਈ ਮਿਸਟਰ ਸੀ. ਸੀ. ਡਿਲਨ ਨਾਂ ਦੇ ਅੰਗਰੇਜ਼ ਵਕੀਲ ਦੀਆਂ ਸੇਵਾਵਾਂ ਹਾਸਲ ਕੀਤੀਆਂ ਅਤੇ ਆਪਣੀ ਰਿਹਾਈ ਲਈ ਦਰਖਾਸਤ ਗਵਰਨਰ ਜਨਰਲ ਨੂੰ ਭੇਜੀ। ਇਸ ਦਰਖਾਸਤ ਵਿਚ ਉਸਨੇ ਲਿਖਿਆ ਕਿ ਉਹ ਭਵਿਖ ਵਿਚ ਚੰਗੇ ਵਿਵਹਾਰ ਦੀ ਗਰੰਟੀ ਵਜੋਂ ਆਪਣੀ ਸਾਰੀ ਚੱਲ ਅਤੇ ਅਚੱਲ ਜਾਇਦਾਦ ਸਰਕਾਰ ਪਾਸ ਗਹਿਣੇ ਰੱਖਣ ਲਈ ਤਿਆਰ ਹੈ। ਉਸਨੇ ਸਰਕਾਰ ਨੂੰ ਇਹ ਵੀ ਭਰੋਸਾ ਦਿੱਤਾ ਕਿ ਉਹ ਕੂਕਾਵਾਦ ਨੂੰ ਖਤਮ ਕਰਨ ਲਈ ਆਪਣੇ ਵਿਤ ਅਨੁਸਾਰ ਪੂਰੀ ਮਦਦ ਦੇਵੇਗਾ। ਭਾਵੇਂ ਸਰਕਾਰ ਦੀ ਨਜ਼ਰ ਵਿਚ ਮੰਗਲ ਸਿੰਘ "ਆਪਣਾ

ਮਤਲਬ ਕੱਢਣ ਲਈ ਕੂਕਾ, ਸਿੱਖ, ਮੁਹੰਮਦੀ ਖਾਂ ਜਾਂ ਕੁੱਝ ਵੀ ਹੋਰ ਬਣਨ ਲਈ ਤਿਆਰ ਬਰ ਤਿਆਰ ਨਿਕੰਮਾ ਬਦਮਾਸ਼ ਅਤੇ ਉਤੇਜਨਾ ਦੇ ਹਰ ਸਮੇਂ ਨਿਗਾਹਬਾਨੀ ਅਧੀਨ ਰੱਖਿਆ ਜਾਣ ਵਾਲਾ ਸ਼ਰਾਰਤੀ ਵਿਅਕਤੀ" ਸੀ ਪਰ ਉਸ ਨੂੰ ਬੰਦੀ ਬਣਾਈ ਰੱਖਣ ਬਾਰੇ ਸਰਕਾਰ ਦੁਬਿਧਾ ਵਿਚ ਵੀ ਸੀ। ਮੰਗਲ ਸਿੰਘ ਪਟਿਆਲਾ ਰਿਆਸਤ ਦਾ ਵਸਨੀਕ ਸੀ ਅਤੇ ਉਸ ਨੂੰ ਪਟਿਆਲੇ ਦੇ ਰਾਜੇ ਨੇ ਅੰਗਰੇਜ਼ ਹਕੂਮਤ ਵਿਰੁੱਧ ਬਗਾਵਤ ਕਰਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰਕੇ ਅੰਗਰੇਜ਼ ਸਰਕਾਰ ਦੇ ਹਵਾਲੇ ਕੀਤਾ ਸੀ। ਇਸ ਲਈ ਸਰਕਾਰ ਨੇ ਦੋਸ਼ੀ ਦਾ ਪਿਛੋਕੜ ਦੱਸਦਿਆਂ ਐਡਵੋਕੇਟ ਜਨਰਲ ਤੋਂ ਪੁੱਛਿਆ ਕਿ ਕੀ ਮੰਗਲ ਸਿੰਘ ਨੂੰ 1818 ਦੇ ਐਕਟ III ਅਧੀਨ ਸਜ਼ਾ ਦਿੱਤੀ ਜਾ ਸਕਦੀ ਹੈ? ਐਡਵੋਕੇਟ ਜਨਰਲ ਨੇ ਮਾਮਲੇ ਦੇ ਸਾਰੇ ਪੱਖਾਂ ਦਾ ਅਧਿਐਨ ਕਰਨ ਉਪਰੰਤ ਸਰਕਾਰ ਪਾਸ ਅਜਿਹੀ ਸ਼ਕਤੀ ਹੋਣ ਬਾਰੇ ਸ਼ੱਕ ਜ਼ਾਹਰ ਕੀਤੀ ਤਾਂ ਹਿੰਦੁਸਤਾਨ ਸਰਕਾਰ ਨੇ ਇਸ ਮਾਮਲੇ ਬਾਰੇ ਅੰਤਿਮ ਨਿਰਣਾ ਲੈਣ ਤੋਂ ਪਹਿਲਾਂ ਪੰਜਾਬ ਸਰਕਾਰ ਦੀ ਰਾਇ ਜਾਣਨੀ ਜ਼ਰੂਰੀ ਸਮਝਦਿਆਂ ਮੰਗਲ ਸਿੰਘ ਦੀ ਦਰਖਾਸਤ ਟਿੱਪਣੀ ਲਈ ਪੰਜਾਬ ਸਰਕਾਰ ਨੂੰ ਭੇਜ ਦਿੱਤੀ। ਮਿਸਟਰ ਮੈਕਨਬ ਦੀ ਰੀਪੋਰਟ ਉੱਤੇ ਟਿੱਪਣੀ ਕਰਦਿਆਂ ਹਿੰਦੁਸਤਾਨ ਸਰਕਾਰ ਦੇ ਸਕੱਤਰ ਨੇ ਲਿਖਿਆ ਸੀ ਕਿ "ਜਦ ਤੱਕ ਪਟਿਆਲੇ ਦਾ ਮਹਾਰਾਜਾ ਜੋ ਉਸ (ਮੰਗਲ ਸਿੰਘ) ਦੇ ਆਚਰਣ ਅਤੇ ਬੁਰਾ ਕਰ ਸਕਣ ਦੀ ਸਮਰਥਾ ਤੋਂ ਚੰਗੀ ਤਰ੍ਹਾਂ ਜਾਣੂੰ ਹੈ, ਮੰਗਲ ਸਿੰਘ ਦੀ ਰਿਹਾਈ ਦੀ ਇੱਛਾ ਨਾ ਪ੍ਰਗਟ ਕਰੇ ਅਤੇ ਉਸ ਨੂੰ ਜੇਲ੍ਹ ਵਿਚੋਂ ਰਿਹਾਅ ਕੀਤੇ ਜਾਣ ਪਿੱਛੋਂ ਉਸ ਦੇ ਵਿਵਹਾਰ ਦੀ ਜ਼ਿੰਮੇਵਾਰੀ ਨਾ ਲਵੇ, ਉਸ ਨੂੰ ਰਿਹਾਅ ਨਹੀਂ ਕੀਤਾ ਜਾਣਾ ਚਾਹੀਦਾ।" ਇਸ ਟਿੱਪਣੀ ਨੂੰ ਧਿਆਨ ਗੋਚਰੇ ਰੱਖਦਿਆਂ ਦਰਖਾਸਤ ਦਾ ਇਕ ਉਤਾਰਾ ਮਹਾਰਾਜਾ ਪਟਿਆਲਾ ਨੂੰ ਵੀ ਭੇਜਿਆ ਗਿਆ ਅਤੇ ਸਲਾਹ ਦਿੱਤੀ ਗਈ ਕਿ ਜੇਕਰ ਉਹ ਇਸ ਮਾਮਲੇ ਵਿਚ ਕੁੱਝ ਕਹਿਣਾ ਚਾਹੁੰਦਾ ਹੋਵੇ ਤਾਂ ਗਵਰਨਰ ਜਨਰਲ ਦੇ ਅੰਬਾਲਾ ਦੌਰੇ ਸਮੇਂ ਉਹਨਾਂ ਨਾਲ ਜ਼ਬਾਨੀ ਗੱਲ ਕਰ ਲਵੇ। ਮਹਾਰਾਜੇ ਨੇ ਅੰਬਾਲੇ ਪੁੱਜ ਕੇ ਗਵਰਨਰ ਜਨਰਲ ਕੋਲ ਮੰਗਲ ਸਿੰਘ ਦੀ ਰਿਹਾਈ ਦੀ ਸਿਫਾਰਿਸ਼ ਕੀਤੀ ਜਿਸ ਅਨੁਸਾਰ ਸਰਕਾਰ ਲਈ ਮੰਗਲ ਸਿੰਘ ਨੂੰ ਰਿਹਾ ਕਰਨ ਦਾ ਫੈਸਲਾ ਲੈਣਾ ਸੌਖਾ ਹੋ ਗਿਆ। ਫਲਸਰੂਪ ਹਿੰਦੁਸਤਾਨ ਸਰਕਾਰ ਨੇ ਆਪਣੇ ਗੁਪਤ ਪੱਤਰ ਨੰ: 301, ਮਿਤੀ 6 ਫਰਵਰੀ 1873 ਦੁਆਰਾ ਇਸ ਸੰਬੰਧੀ ਜਾਣਕਾਰੀ ਪੰਜਾਬ ਸਰਕਾਰ ਨੂੰ ਭੇਜੀ। ਹਿੰਦੁਸਤਾਨ ਸਰਕਾਰ ਨੇ ਸਪਸ਼ਟ ਕੀਤਾ ਕਿ ਕਿਉਂਜੋ ਇਸ ਸਰਦਾਰ ਦੀ ਗ੍ਰਿਫ਼ਤਾਰੀ ਮਹਾਰਾਜਾ ਪਟਿਆਲਾ ਰਾਹੀਂ ਕੀਤੀ ਗਈ ਸੀ ਇਸ ਲਈ ਰਿਹਾਈ ਉਪਰੰਤ ਉਸ ਦੀ ਸੌਂਪਣਾ ਵੀ ਮਹਾਰਾਜੇ ਨੂੰ ਹੀ ਕੀਤੀ ਜਾਵੇਗੀ। ਪੰਜਾਬ ਸਰਕਾਰ ਨੂੰ ਸਲਾਹ ਦਿੱਤੀ ਗਈ ਕਿ ਉਹ ਪਹਿਲੀ ਮਾਰਚ ਨੂੰ ਮੰਗਲ ਸਿੰਘ ਨੂੰ ਅਲਾਹਾਬਾਦ

ਤੋਂ ਆਪਣੀ ਸਪੁਰਦਗੀ ਵਿਚ ਲੈ ਲਵੇ ਅਤੇ ਪਟਿਆਲੇ ਦੀ ਹੱਦ ਅੰਦਰ ਰਾਜਪੁਰੇ ਲੈ ਜਾ ਕੇ ਮਹਾਰਾਜੇ ਦੁਆਰਾ ਇਸ ਮੰਤਵ ਲਈ ਨਿਯੁਕਤ ਅਧਿਕਾਰੀਆਂ ਦੇ ਹਵਾਲੇ ਕਰ ਦੇਵੇ। ਰਿਹਾਈ ਉਪਰੰਤ ਸ. ਮੰਗਲ ਸਿੰਘ ਦੀਆਂ ਗਤੀਵਿਧੀਆਂ ਉੱਪਰ ਨਜ਼ਰ ਰੱਖਣ ਅਤੇ ਉਸ ਨੂੰ ਕਿਸੇ ਪ੍ਰਕਾਰ ਦੀ ਰਾਜਸੀ ਸਾਜ਼ਿਸ਼ ਤੋਂ ਦੂਰ ਰੱਖਣਾ ਯਕੀਨੀ ਬਣਾਏ ਜਾਣ ਦੀ ਜ਼ਿੰਮੇਵਾਰੀ ਮਹਾਰਾਜਾ ਪਟਿਆਲਾ ਨੂੰ ਸੌਂਪੀ ਗਈ। ਮੰਗਲ ਸਿੰਘ ਦਾ ਵਕੀਲ ਮਿਸਟਰ ਡਿਲਨ ਹਿੰਦੁਸਤਾਨ ਸਰਕਾਰ ਨੂੰ ਵਾਰ ਵਾਰ ਲਿਖ ਰਿਹਾ ਸੀ ਕਿ ਉਸ ਦਾ ਬਦਕਿਸਮਤ ਮੁਵੱਕਲ ਕੈਦੀ ਬਣਾਏ ਜਾਣ ਦੇ ਦਿਨ ਤੋਂ ਹੀ ਬੀਮਾਰ ਚੱਲਿਆ ਆ ਰਿਹਾ ਹੈ ਅਤੇ ਉਸ ਦੀ ਅੰਤਿਮ ਹੋਣੀ ਬਾਰੇ ਸਰਕਾਰ ਦੀ ਸੋਚ ਤੋਂ ਉਸ ਨੂੰ ਜਾਣੂੰ ਕਰਵਾਇਆ ਜਾਣਾ ਉਸ ਦੇ ਅਰੋਗ ਹੋਣ ਵਿਚ ਸਹਾਇਕ ਹੋਵੇਗਾ ਪਰ ਸਰਕਾਰ ਉਸ ਨੂੰ ਕੋਈ ਲੜ ਨਹੀਂ ਸੀ ਫੜਾ ਰਹੀ। ਉਸ ਨੂੰ ਹਿੰਦੁਸਤਾਨ ਸਰਕਾਰ ਨੇ ਆਪਣੇ 10 ਮਾਰਚ 1873 ਦੇ ਪੱਤਰ ਨੰ: 5 ਦੁਆਰਾ ਉੱਤਰ ਦਿੱਤਾ ਤਾਂ, ਕੇਵਲ ਏਨਾ ਦੱਸਣ ਲਈ ਕਿ ਮੰਗਲ ਸਿੰਘ ਨੂੰ ਉਸ ਪ੍ਰਤੀ ਸਰਕਾਰ ਦੀ ਸੋਚ ਤੋਂ ਜਾਣੂੰ ਕਰਵਾ ਦਿੱਤਾ ਗਿਆ ਹੈ। ਰਿਹਾਈ ਪਿੱਛੋਂ ਘਰੋਂ ਬਾਹਰ ਜਾ ਕੇ ਜੋ ਪਹਿਲਾ ਕੰਮ ਮੰਗਲ ਸਿੰਘ ਨੇ ਕੀਤਾ ਉਹ ਸੀ ਅੰਮ੍ਰਿਤਸਰ ਦੇ ਅਕਾਲ ਬੁੰਗੇ ਪਹੁੰਚ ਕੇ ਅੰਮ੍ਰਿਤ ਛਕਣ ਦਾ। ਪੰਜਾਬ ਪੁਲਸ ਨੇ ਪੰਜਾਬ ਸਰਕਾਰ ਨੂੰ ਅਤੇ ਉਸਨੇ ਅੱਗੇ ਹਿੰਦੁਸਤਾਨ ਸਰਕਾਰ ਨੂੰ ਜਾਣਕਾਰੀ ਦਿੱਤੀ ਕਿ ਮੰਗਲ ਸਿੰਘ 14 ਜੂਨ 1873 ਨੂੰ ਅਕਾਲ ਬੁੰਗੇ ਹਾਜ਼ਰ ਹੋ ਅੰਮ੍ਰਿਤ ਛਕ ਕੇ ਮੁੜ 'ਸੱਚਾ ਸਿੱਖ' ਬਣ ਗਿਆ ਹੈ।

## ਸੂਬਿਆਂ ਦੀ ਰਿਹਾਈ ਬਾਰੇ ਸਰਕਾਰ ਦੀ ਢਿੱਲ ਮੱਠ

ਹਿੰਦੁਸਤਾਨ ਸਰਕਾਰ ਪਾਸ ਸਾਰੇ ਕੂਕਾ ਬੰਦੀਆਂ ਬਾਰੇ ਰੀਪੋਰਟਾਂ ਪਹੁੰਚ ਰਹੀਆਂ ਸਨ। ਇਹਨਾਂ ਵਿੱਚੋਂ ਹਜ਼ਾਰੀ ਬਾਗ ਜੇਲ੍ਹ ਵਿਚ ਨਜ਼ਰਬੰਦ ਦੋਵੇਂ ਕੈਦੀ ਸਿਹਤ ਪੱਖੋਂ ਗੰਭੀਰ ਸਥਿਤੀ ਵਿੱਚ ਦੀ ਗੁਜ਼ਰ ਰਹੇ ਸਨ। ਹਿੰਦੁਸਤਾਨ ਸਰਕਾਰ ਦੀ ਸੋਚ ਸੀ ਕਿ ਜੇਕਰ ਸਾਰੇ ਕੂਕਾ ਕੈਦੀਆਂ ਬਾਰੇ ਨਹੀਂ ਤਾਂ ਘੱਟੋ ਘੱਟ ਕੁੱਝ ਕੈਦੀਆਂ ਦੀ ਵਿਗੜਦੀ ਸਿਹਤ ਦੇ ਆਧਾਰ ਉੱਤੇ ਉਹਨਾਂ ਦੀ ਰਿਹਾਈ ਬਾਰੇ ਵਿਚਾਰ ਕਰਨਾ ਅਪ੍ਰਸੰਗਕ ਨਹੀਂ ਹੋਵੇਗਾ। ਪੰਜਾਬ ਸਰਕਾਰ ਨੇ ਵੀ ਕੂਕਾ ਸੂਬਿਆਂ ਨੂੰ 1818 ਈਸਵੀ ਦੇ ਐਕਟ III ਅਧੀਨ ਰਾਜਸੀ ਬੰਦੀਆਂ ਵੱਜੋਂ ਜੇਲ੍ਹ ਵਿੱਚ ਰੱਖਣ ਸੰਬੰਧੀ ਹਿੰਦੁਸਤਾਨ ਸਰਕਾਰ ਨੂੰ ਲਿਖੇ ਪੱਤਰ ਨੰ: 2217, ਮਿਤੀ 28 ਜੂਨ 1872 ਵਿੱਚ ਇਕਰਾਰ ਕੀਤਾ ਸੀ ਕਿ "ਜਦੋਂ ਕੂਕਾ ਸੰਪਰਦਾਇ ਵੱਲੋਂ ਉਤਪੰਨ ਕੀਤਾ ਖਤਰਾ ਟਲ ਗਿਆ ਅਤੇ ਸਰਕਾਰ ਜਨਤਕ ਅਮਨ ਚੈਨ ਨੂੰ ਧਿਆਨ ਗੋਚਰੇ ਰੱਖਦਿਆਂ ਕੂਕਾ ਆਗੂਆਂ ਨੂੰ ਰਿਹਾਅ ਕਰਨ

ਭਾਰਤੀ ਸੰਸਕ੍ਰਿਤੀ ਦਾ ਗੌਰਵ

ਆਦਰਸ਼ ਸਮਾਜ ਦੇ ਉਸਰੱਈਏ

ਸਿੱਖੀ-ਸਰੂਪ, ਸਭਿਆਚਾਰਕ ਅਤੇ ਮਰਿਯਾਦਾ ਦੇ ਪ੍ਰਤੀਕ



ਸਿੱਖੀ ਪਰੰਪਰਾ ਨੂੰ ਇੱਕੀਵੀਂ ਸਦੀ ਵਿਚ ਲੈ ਜਾਣ

ਵਾਲੇ ਵਿਸ਼ਵ ਦੇ ਮਹਾਨ ਰਹਿਨੁਮਾ-

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**



ਵਰਤਮਾਨ ਮਾਰਗ ਦਰਸ਼ਕ

**ਸ੍ਰੀ ਸਤਿਗੁਰੂ ਉਦੈ ਸਿੰਘ ਜੀ**



ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਪ੍ਰਮੁੱਖ ਸੂਬਿਆਂ ਤੇ ਸੇਵਕ ਨਾਨੂੰ ਸਿੰਘ ਸਹਿਤ ਸ੍ਰੀ ਭੈਣੀ ਸਾਹਿਬ ਤੋਂ ਰਵਾਨਗੀ
ਅਤੇ ਸੰਗਤ ਦਾ ਵਿਰਲਾਪ 17 ਜਨਵਰੀ 1872 (ਅੱਧੀ ਰਾਤ)



ਕਿਲ੍ਹਾ ਅਲਾਹਾਬਾਦ : ਸਤਿਗੁਰੂ ਰਾਮ ਸਿੰਘ ਜੀ ਆਪਣੇ ਦਸ ਪ੍ਰਮੁੱਖ ਸੂਬਿਆਂ ਸਹਿਤ ਜਨਵਰੀ ਤੋਂ
ਮਾਰਚ 1872 ਈ: ਤੱਕ ਏਥੋ ਨਜ਼ਰਬੰਦ ਰਹੇ, ਜਿੱਥੋਂ ਸਭ ਨੂੰ ਦੇਸ਼-ਵਿਦੇਸ਼ ਦੀਆਂ ਜੇਲ੍ਹਾਂ 'ਚ ਭੇਜ ਦਿੱਤਾ ਗਿਆ।



ਸੂਬਾ ਕਾਨ੍ਹ ਸਿੰਘ ਨਿਹੰਗ : ਖਾਲਸਾ ਫੌਜ ਦੀ ਨੌਕਰੀ ਸਮੇਂ ਸਤਿਗੁਰੂ ਜੀ ਦਾ ਸੂਬੇਦਾਰ ਸਾਥੀ, ਪ੍ਰਮੁੱਖ ਪ੍ਰਚਾਰਕ ਅਤੇ 'ਨੇਪਾਲ ਮਿਸ਼ਨ' ਦਾ ਰਾਜਦੂਤ।



ਸੂਬਾ ਸਾਹਿਬ ਸਿੰਘ – 'ਕੂਕਾ ਡਾਕ ਪ੍ਰਬੰਧ' ਦਾ ਸੰਚਾਲਕ, 'ਨੇਪਾਲ ਮਿਸ਼ਨ' ਦਾ ਰਾਜਦੂਤ ਅਤੇ ਪ੍ਰਮੁੱਖ ਸੂਬਾ।



ਚੁਨਾਰ ਦਾ ਕਿਲ੍ਹਾ (ਯੂ.ਪੀ.)



ਮੌਲਮੀਨ (ਬਰਮ੍ਹਾ) ਦੀ ਸੈਂਟਰਲ ਜੇਲ੍ਹ



ਅਸੀਰਗੜ੍ਹ ਦ ਕਿਲ੍ਹਾ (ਮਹਾਰਾਸ਼ਟਰ)

ਦਾ ਫੈਸਲਾ ਕਰ ਸਕਦੀ ਹੋਈ ਤਾਂ ਉਹ ਹਿੰਦੁਸਤਾਨ ਸਰਕਾਰ ਨੂੰ ਇਸ ਮਤਲਬ ਦੀ ਸਿਫਾਰਸ਼ ਕਰਨ ਲਈ ਤਿਆਰ ਬਰ ਤਿਆਰ ਹੋਵੇਗੀ।" ਪਰ ਪਿਛਲੇ ਚਾਰ ਸਾਲ ਦੇ ਲੰਮੇ ਅਰਸੇ ਦੌਰਾਨ ਪੰਜਾਬ ਸਰਕਾਰ ਨੇ ਇਸ ਸੰਬੰਧੀ ਕਦੇ ਇਕ ਸ਼ਬਦ ਵੀ ਨਹੀਂ ਸੀ ਲਿਖਿਆ। ਇਸ ਲਈ ਹਿੰਦੁਸਤਾਨ ਸਰਕਾਰ ਨੇ ਇਸ ਬਾਰੇ ਖੁਦ ਪੱਤਰ ਨੰ: 348-ਐੱਸ, ਮਿਤੀ 8 ਮਾਰਚ, 1876 ਲਿਖ ਕੇ ਪੰਜਾਬ ਸਰਕਾਰ ਨੂੰ ਆਪਣੀ ਟਿੱਪਣੀ ਭੇਜਣ ਲਈ ਲਿਖਿਆ। ਪੰਜਾਬ ਸਰਕਾਰ ਨੇ ਇਸ ਪੱਤਰ ਦਾ ਉੱਤਰ ਦੇਣ ਤੋਂ ਪਹਿਲਾਂ ਇਸ ਬਾਰੇ ਸੰਬੰਧਿਤ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਅਤੇ ਸੰਬੰਧਿਤ ਕਮਿਸ਼ਨਰਾਂ ਤੋਂ ਰਾਏ ਮੰਗੀ। ਭਾਵੇਂ ਫੀਰੋਜ਼ਪੁਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਲਾਹੌਰ ਦੀ ਰਾਏ ਸੀ ਕਿ ਜਵਾਹਰ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ, ਜੋ ਤਿੰਨੇ ਫਿਰੋਜ਼ਪੁਰ ਜ਼ਿਲ੍ਹੇ ਦੇ ਵਸਨੀਕ ਸਨ, ਦੀ ਪੰਜਾਬ ਵਾਪਸੀ ਨਾਲ ਕੋਈ ਖਤਰਾ ਉਤਪੰਨ ਨਹੀਂ ਹੋਵੇਗਾ ਪਰ ਪੰਜਾਬ ਸਰਕਾਰ ਆਪਣੇ ਅਧਿਕਾਰੀਆਂ ਦੀ ਰਾਇ ਨਾਲ ਸਹਿਮਤ ਨਾ ਹੋਈ। ਉਸ ਨੇ ਪੰਜਾਬ ਪ੍ਰਾਂਤ, ਵਿਸ਼ੇਸ਼ ਕਰਕੇ ਕੂਕਾ ਸੰਪਰਦਾਇ, ਵਿੱਚ ਚੱਲ ਰਹੀਆਂ ਸਰਗਰਮੀਆਂ ਨੂੰ ਧਿਆਨ ਗੋਚਰੇ ਰੱਖਦਿਆਂ ਆਪਣੇ ਪੱਤਰ ਨੰ: 134-ਸੀ, ਮਿਤੀ 27 ਜੂਨ, 1876 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਸੂਚਿਤ ਕੀਤਾ ਕਿ ਵਰਤਮਾਨ ਸਮੇਂ ਕਿਸੇ ਵੀ ਕੂਕਾ ਕੈਦੀ ਨੂੰ ਪੰਜਾਬ ਵਾਪਸ ਲਿਆਉਣਾ ਉਚਿੱਤ ਨਹੀਂ ਹੋਵੇਗਾ। ਹਿੰਦੁਸਤਾਨ ਸਰਕਾਰ ਨੇ ਪੰਜਾਬ ਸਰਕਾਰ ਦੀ ਇਹ ਰਾਏ ਪ੍ਰਵਾਨ ਕਰ ਲਈ ਅਤੇ ਕੂਕਾ ਬੰਦੀਆਂ ਨੂੰ ਰਿਹਾਅ ਕਰਨ ਦੀ ਵਿਚਾਰ ਠੱਪ ਹੋ ਕੇ ਰਹਿ ਗਈ।

ਇਸ ਤੋਂ ਪਿੱਛੋਂ ਪੰਜਾਬ ਸਰਕਾਰ ਨੇ ਇਕ ਵਾਰੀ ਫੇਰ ਇਸ ਮਾਮਲੇ ਬਾਰੇ ਦੜ ਵੱਟ ਲਈ ਅਤੇ ਕਈ ਸਾਲ ਕੂਕਾ ਬੰਦੀਆਂ ਦੀ ਹਿਰਾਸਤ ਤੋਂ ਮੁਕਤੀ ਬਾਰੇ ਹਿੰਦੁਸਤਾਨ ਸਰਕਾਰ ਨੂੰ ਕੋਈ ਪੱਤਰ ਨਾ ਲਿਖਿਆ।1883 ਈਸਵੀ ਵਿਚ ਇਕ ਵਾਰੀ ਫਿਰ ਕੂਕਾ ਬੰਦੀਆਂ ਦੀ ਰਿਹਾਈ ਸੰਬੰਧੀ ਵਿਚਾਰ ਵਟਾਂਦਰਾ ਹੋਇਆ ਪਰ ਸਿੱਟਾ ਫਿਰ ਵੀ ਕੁਝ ਨਾ ਨਿਕਲਿਆ। ਇਸ ਅਰਸੇ ਦੌਰਾਨ (1) ਸੂਬਾ ਸਾਹਿਬ ਸਿੰਘ ਹਜ਼ਾਰੀ ਬਾਗ ਵਿਖੇ 10 ਜੂਨ 1879 ਨੂੰ, (2) ਚੁਨਾਰ ਕਿਲ੍ਹੇ ਵਿਚ ਬੰਦੀ ਸੂਬਾ ਪਹਾੜਾ ਸਿੰਘ 2 ਮਾਰਚ 1882 ਨੂੰ, (3) ਸੂਬਾ ਜਵਾਹਰ ਸਿੰਘ ਮੌਲਮੀਨ ਵਿਖੇ 29 ਨਵੰਬਰ 1882 ਨੂੰ, ਅਤੇ (4) ਸੂਬਾ ਰੂੜ ਸਿੰਘ ਅਸੀਰਗੜ੍ਹ ਕਿਲ੍ਹੇ ਵਿਚ ਨਵੰਬਰ 1884 ਦੌਰਾਨ ਚੜ੍ਹਾਈ ਕਰ ਚੁੱਕੇ ਸਨ। ਮਹਾਰਾਜਾ ਪਟਿਆਲਾ ਦੀ ਸਿਫਾਰਿਸ਼ ਉੱਤੇ ਮੰਗਲ ਸਿੰਘ ਨੂੰ ਪਹਿਲਾਂ ਹੀ 1 ਮਾਰਚ, 1873 ਈਸਵੀ ਨੂੰ ਰਿਹਾਅ ਕੀਤਾ ਜਾ ਚੁੱਕਾ ਸੀ। ਇਉਂ 1885 ਈਸਵੀ ਦੇ ਅਰੰਭ ਵਿਚ ਜਨਵਰੀ 1872 ਵਿੱਚ ਸਤਿਗੁਰੂ ਰਾਮ ਸਿੰਘ ਦੇ ਨਾਲ ਬੰਦੀ ਬਣਾਏ ਗਏ ਨਾਮਧਾਰੀ ਸੂਬਿਆਂ ਵਿਚੋਂ ਲੱਖਾ ਸਿੰਘ ਅਤੇ ਬਰ੍ਹਮਾ ਸਿੰਘ

ਮੌਲਮੀਨ ਵਿਚ, ਕਾਨ੍ਹ ਸਿੰਘ, ਹੁਕਮਾ ਸਿੰਘ ਅਤੇ ਮਾਨ ਸਿੰਘ ਚੁਨਾਰ ਕਿਲ੍ਹੇ ਵਿਚ ਅਤੇ ਮਲੂਕ ਸਿੰਘ ਅਸੀਰਗੜ੍ਹ ਵਿਖੇ ਬੰਦੀ ਜੀਵਨ ਭੋਗ ਰਹੇ ਸਨ।

## ਸੂਬਾ ਮਲੂਕ ਸਿੰਘ ਦੀ ਰਿਹਾਈ

੧੮੮੬ ਈਸਵੀ ਵਿੱਚ ਇਕ ਵਾਰੀ ਫਿਰ ਕੂਕਾ ਬੰਦੀਆਂ ਦੀ ਰਿਹਾਈ ਬਾਰੇ ਖ਼ਤੋ-ਕਿਤਾਬਤ ਸ਼ੁਰੂ ਹੋਈ।ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਨੂੰ ਆਪਣੀ ਸਿਫਾਰਿਸ਼ ਭੇਜਣ ਤੋਂ ਪਹਿਲਾਂ ਹੇਠਲੇ ਅਧਿਕਾਰੀਆਂ ਪਾਸੋਂ ਰਾਇ ਮੰਗੀ।ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਅਤੇ ਫਿਰੋਜ਼ਪੁਰ ਜ਼ਿਲ੍ਹਾ ਪੁਲਸ ਸੁਪਰਡੈਂਟ ਨੇ ਕ੍ਰਮਵਾਰ ਪੱਤਰ ਨੰਬਰ 227, ਮਿਤੀ 10 ਜੂਨ ੧੮੮੬ ਅਤੇ ਬਿਨਾਂ ਨੰਬਰ ਪੱਤਰ ਮਿਤੀ 9 ਜੂਨ ੧੮੮੬ ਦੁਆਰਾ ਟਿੱਪਣੀ ਕੀਤੀ ਕਿ ਉਹਨਾਂ ਨੂੰ ਮਲੂਕ ਸਿੰਘ ਨੂੰ ਘਰ ਪਰਤਣ ਦੀ ਆਗਿਆ ਨਾ ਦੇਣ ਦਾ ਕੋਈ ਕਾਰਨ ਨਹੀਂ ਲੱਭਦਾ।ਕਮਿਸ਼ਨਰ ਜਲੰਧਰ ਡਵੀਯਨ ਨੇ ਵੀ ਆਪਣੇ ਪੱਤਰ ਨੰਬਰ 1941, ਮਿਤੀ 18 ਜੂਨ 1886 ਦੁਆਰਾ ਹੇਠਲੇ ਅਧਿਕਾਰੀਆਂ ਦੀ ਰਾਇ ਦੀ ਪੁਸ਼ਟੀ ਕੀਤੀ।ਫਲਸਰੂਪ ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰਬਰ 286-ਐੱਸ., ਮਿਤੀ 13 ਅਗਸਤ ੧੮੮੬ ਦੁਆਰਾ ਮਲੂਕ ਸਿੰਘ ਨੂੰ ਇਸ ਸ਼ਰਤ ਉੱਤੇ ਰਿਹਾਅ ਕਰਨ ਦੀ ਸਿਫਾਰਿਸ਼ ਕੀਤੀ ਕਿ ਉਹ ਰਿਹਾਈ ਉਪਰੰਤ ਜ਼ਿਲ੍ਹਾ ਮੈਜਿਸਟ੍ਰੇਟ ਜਾਂ ਜ਼ਿਲ੍ਹਾ ਪੁਲਸ ਸੁਪਰਡੈਂਟ ਦੀ ਲਿਖਤੀ ਮਨਜ਼ੂਰੀ ਬਿਨਾਂ ਪਿੰਡ ਤੋਂ ਬਾਹਰ ਨਹੀਂ ਜਾਵੇਗਾ।ਹਿੰਦੁਸਤਾਨ ਸਰਕਾਰ ਨੇ ਪ੍ਰਾਂਤ ਸਰਕਾਰ ਦੀ ਸਿਫਾਰਿਸ਼ ਪ੍ਰਵਾਨ ਕਰਦਿਆਂ ਪੱਤਰ ਨੰਬਰ 150, ਮਿਤੀ 12 ਅਕਤੂਬਰ 1886 ਦੁਆਰਾ ਮਲੂਕ ਸਿੰਘ ਦੀ ਰਿਹਾਈ ਦੇ ਆਦੇਸ਼ ਜਾਰੀ ਕਰ ਦਿੱਤੇ ਜਿਸ ਦੀ ਲੋਅ ਵਿਚ ਉਸ ਨੂੰ 17 ਦਸੰਬਰ ਨੂੰ ਅਸੀਰਗੜ੍ਹ ਤੋਂ ਰਿਹਾਅ ਕੀਤਾ ਗਿਆ।ਸ਼ਰਤ ਇਹ ਲਾਈ ਗਈ ਕਿ ਰਿਹਾਅ ਹੋਣ ਵਾਲਾ ਵਿਅਕਤੀ ਜ਼ਿਲ੍ਹਾ ਮੈਜਿਸਟ੍ਰੇਟ ਜਾਂ ਪੁਲਸ ਦੇ ਜ਼ਿਲ੍ਹਾ ਸੁਪਰਡੈਂਟ ਦੀ ਲਿਖਤੀ ਆਗਿਆ ਬਿਨਾਂ ਆਪਣੇ ਪਿੰਡ ਤੋਂ ਬਾਹਰ ਨਹੀਂ ਜਾਵੇਗਾ।

## ਦੂਜੇ ਬੰਦੀ ਸੂਬਿਆਂ ਦੀ ਰਿਹਾਈ ਸੰਬੰਧੀ ਵਿਚਾਰ

ਮਲੂਕ ਸਿੰਘ ਦੀ ਰਿਹਾਈ ਨਾਲ ਦੂਜੇ ਕੂਕਾ ਬੰਦੀਆਂ ਦੀ ਰਿਹਾਈ ਦੀ ਗੱਲ ਵੀ ਚੱਲ ਪਈ।ਸਾਲ 1887 ਬਰਤਾਨੀਆ ਦੀ ਮਹਾਰਾਣੀ ਵਿਕਟੋਰੀਆ ਦੇ ਰਾਜ ਗੱਦੀ ਉੱਤੇ ਬੈਠਣ ਦਾ ਜੁਬਲੀ ਵਰ੍ਹਾ ਸੀ।ਬਰਤਾਨਵੀ ਹਿੰਦੁਸਤਾਨ ਦੀ ਸਰਕਾਰ ਇਸ ਅਵਸਰ ਦੀ ਖੁਸ਼ੀ ਵਿੱਚ ਹੋਰ ਕਈ ਜਨਤਕ ਰਿਆਇਤਾਂ ਦਿੱਤੇ ਜਾਣ ਦੇ ਨਾਲ ਜੇਲ੍ਹਾਂ ਵਿੱਚ ਕੈਦ ਭੁਗਤ ਰਹੇ ਨਜ਼ਰਬੰਦ ਸਿਆਸੀ ਬੰਦੀਆਂ ਦੀ ਰਿਹਾਈ ਬਾਰੇ ਵੀ ਸੋਚ ਰਹੀ ਸੀ।ਇਸ ਦੀ ਲੋਅ ਵਿੱਚ ਹਿੰਦੁਸਤਾਨ ਸਰਕਾਰ ਨੇ ਹੋਰਨਾਂ ਕੈਦੀਆਂ ਦੇ ਨਾਲ ਨਾਲ ਲਗਭਗ ਡੇਢ ਦਹਾਕੇ ਤੋਂ ਬੰਦੀ ਬਣਾ ਕੇ

ਰੱਖੇ ਪੰਜ ਕੂਕਾ ਸੂਬਿਆਂ ਦੀ ਰਿਹਾਈ ਬਾਰੇ ਵੀ ਵਿਚਾਰ ਕਰਨ ਦਾ ਮਨ ਬਣਾਇਆ ਅਤੇ 10 ਸਤੰਬਰ 1886 ਨੂੰ ਪੰਜਾਬ ਸਰਕਾਰ ਵੱਲ ਇਕ ਗੁਪਤ ਪੱਤਰ ਲਿਖ ਕੇ ਮੌਲਮੀਨ ਵਿਚ ਬੰਦੀ ਜੀਵਨ ਭੋਗ ਰਹੇ ਲੱਖਾ ਸਿੰਘ ਅਤੇ ਬਰ੍ਹਮਾ ਸਿੰਘ, ਅਤੇ ਚੁਨਾਰ ਕਿਲ੍ਹੇ ਦੇ ਬੰਦੀ ਕਾਨ੍ਹ ਸਿੰਘ ਦੇ ਮਾਮਲੇ ਵਿਚਾਰ ਕੇ ਇਸ ਬਾਰੇ ਰਾਇ ਦੇਣ ਲਈ ਕਿਹਾ ਕਿ ਕੀ ਕੂਕਾ ਬੰਦੀਆਂ ਨੂੰ ਵੀ ਕੈਦ-ਮਾਫੀ ਦੇ ਘੇਰੇ ਵਿਚ ਲੈ ਆਂਦਾ ਜਾਵੇ? ਤਿੰਨ ਮਹੀਨੇ ਤੱਕ ਪੰਜਾਬ ਸਰਕਾਰ ਵੱਲੋਂ ਕੋਈ ਉੱਤਰ ਨਾ ਮਿਲਿਆ ਤਾਂ ਹਿੰਦੁਸਤਾਨ ਸਰਕਾਰ ਨੇ ਇਸ ਮਾਮਲੇ ਬਾਰੇ 15 ਜਨਵਰੀ 1887 ਨੂੰ ਇਕ ਤਾਰ ਭੇਜ ਕੇ ਪੰਜਾਬ ਸਰਕਾਰ ਨੂੰ ਲੰਬਿਤ ਪੱਤਰ ਦਾ ਉੱਤਰ ਦੇਣ ਬਾਰੇ ਚੇਤੇ ਕਰਵਾਇਆ। ਲੱਖਾ ਸਿੰਘ ਅਤੇ ਬਰ੍ਹਮਾ ਸਿੰਘ ਵੱਲੋਂ 8 ਫਰਵਰੀ 1887 ਨੂੰ ਪੇਸ਼ ਕੀਤੀ ਸਾਂਝੀ ਦਰਖਾਸਤ ਵਿਚ ਸਰਕਾਰ ਨੂੰ ਬੇਨਤੀ ਕੀਤੀ ਗਈ ਕਿ ਜੁਬਲੀ ਅਵਸਰ ਦੇ ਸੰਬੰਧ ਵਿਚ ਹੋਰਨਾਂ ਬੰਦੀਆਂ ਨੂੰ ਕੁੱਝ ਸ਼ਰਤਾਂ ਅਧੀਨ ਮੌਲਮੀਨ ਜੇਲ੍ਹ ਤੋਂ ਬਾਹਰ ਰਹਿਣ ਦੀ ਆਗਿਆ ਦੇਣ ਵਾਂਗ ਉਹਨਾਂ ਨੂੰ ਵੀ ਉਹੋ ਜਿਹੀਆਂ ਸ਼ਰਤਾਂ ਉੱਤੇ ਮੌਲਮੀਨ ਜੇਲ੍ਹ ਤੋਂ ਬਾਹਰ ਸ਼ਹਿਰ ਵਿਚ ਰਹਿਣ ਦੀ ਆਗਿਆ ਦਿੱਤੀ ਜਾਵੇ। ਇਹ ਦਰਖਾਸਤ ਵੀ ਟਿੱਪਣੀ ਹਿਤ ਪੰਜਾਬ ਸਰਕਾਰ ਪਾਸ ਲੰਬਿਤ ਸੀ। ਪੰਜਾਬ ਸਰਕਾਰ ਨੇ ਇਸ ਮਾਮਲੇ ਬਾਰੇ ਪੁਰਾਣੇ ਕਾਗ਼ਜ਼ਾਤ ਦੀ ਘੋਖ ਪੜਤਾਲ ਕੀਤੀ ਤਾਂ ਦੇਖਿਆ ਕਿ ਇਸ ਸਮੇਂ ਇਹ ਕੂਕੇ ਸੂਬੇ ਬੰਦੀ ਜੀਵਨ ਭੋਗ ਰਹੇ ਸਨ:

1. ਲੱਖਾ ਸਿੰਘ ਪੁੱਤਰ ਰਣ ਸਿੰਘ, ਵਾਸੀ ਮਲੌਦ, ਲੁਧਿਆਣਾ, ਮੌਲਮੀਨ ਜੇਲ੍ਹ
2. ਕਾਨ੍ਹ ਸਿੰਘ, ਵਾਸੀ ਚੱਕ, ਮਲੇਰ ਕੋਟਲਾ, ਚੁਨਾਰ ਜੇਲ੍ਹ
3. ਹੁਕਮਾ ਸਿੰਘ, ਵਾਸੀ ਪਿੱਥੋ, ਪਟਿਆਲਾ, ਚੁਨਾਰ ਜੇਲ੍ਹ (ਪਿੰਡ ਪਿੱਥੋ ਰਿਆਸਤ ਨਾਭਾ ਵਿਚ ਸੀ)
4. ਬਰ੍ਹਮਾ ਸਿੰਘ ਪੁੱਤਰ ਗੁਲਾਬ ਸਿੰਘ, ਵਾਸੀ ਦਰੀਆਪੁਰ, ਕਰਨਾਲ, ਮੌਲਮੀਨ ਜੇਲ੍ਹ
5. ਮਾਨ ਸਿੰਘ ਪੁੱਤਰ ਮੱਖਣ ਸਿੰਘ, ਵਾਸੀ ਸੈਦੋਕੀ, ਫਿਰੋਜ਼ਪੁਰ, ਚੁਨਾਰ ਜੇਲ੍ਹ

**ਸੂਬਾ ਹੁਕਮਾ ਸਿੰਘ, ਸੂਬਾ ਬਰ੍ਹਮਾ ਸਿੰਘ ਅਤੇ ਸੂਬਾ ਮਾਨ ਸਿੰਘ ਦੀ ਰਿਹਾਈ**

ਪੰਜਾਬ ਸਰਕਾਰ ਨੇ ਅਧਿਕਾਰੀ ਪੱਧਰ ਦੇ ਸਲਾਹ ਮਸ਼ਵਰੇ ਉਪਰੰਤ ਪੱਤਰ ਨੰਬਰ 269, ਮਿਤੀ 6 ਫਰਵਰੀ 1887 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਸੂਬਾ ਹੁਕਮਾ ਸਿੰਘ, ਸੂਬਾ ਬਰ੍ਹਮਾ ਸਿੰਘ ਅਤੇ ਮਾਨ ਸਿੰਘ ਨੂੰ ਰਿਹਾਅ ਕਰਨ ਦੀ ਸਿਫਾਰਸ਼ ਕੀਤੀ। ਇਸ ਸਿਫਾਰਸ਼ ਦੇ ਆਧਾਰ ਉੱਤੇ ਹਿੰਦੁਸਤਾਨ

ਸਰਕਾਰ ਨੇ 16 ਫਰਵਰੀ ੧੮੮੭ ਨੂੰ ਇਹਨਾਂ ਤਿੰਨਾਂ ਬੰਦੀਆਂ ਨੂੰ ਰਿਹਾਅ ਕਰਨ ਦਾ ਫੈਸਲਾ ਤਾਰ ਦੁਆਰਾ ਸਾਰੀਆਂ ਸੰਬੰਧਿਤ ਧਿਰਾਂ ਨੂੰ ਪਹੁੰਚਾਇਆ, ਜਿਸ ਉੱਤੇ ਅਮਲ ਕਰਦਿਆਂ ਚੁਨਾਰ ਤੋਂ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ 17 ਫਰਵਰੀ ੧੮੮੭ ਦੀ ਸਵੇਰ ਰਿਹਾਅ ਕਰ ਦਿੱਤਾ ਗਿਆ। ਇਉਂ ਹੀ ਜੁਬਲੀ ਸਮਾਗਮ ਦੇ ਅਵਸਰ ਉੱਤੇ ਮੌਲਮੀਨ ਤੋਂ ਬਰ੍ਹਮਾ ਸਿੰਘ ਨੂੰ ਰਿਹਾਅ ਕੀਤਾ ਗਿਆ। ਇਹਨਾਂ ਸਾਰਿਆ ਉੱਤੇ ਵੀ ਇਹੋ ਸ਼ਰਤ ਲਾਈ ਗਈ ਕਿ ਉਹ ਜ਼ਿਲ੍ਹਾ ਮੈਜਿਸਟ੍ਰੇਟ ਜਾਂ ਪੁਲਸ ਦੇ ਜ਼ਿਲ੍ਹਾ ਸੁਪਰਡੈਂਟ ਦੀ ਲਿਖਤੀ ਆਗਿਆ ਬਿਨਾਂ ਆਪਣੇ ਪਿੰਡ ਤੋਂ ਬਾਹਰ ਨਹੀਂ ਜਾਣਗੇ।

## ਸੂਬਾ ਕਾਨ੍ਹ ਸਿੰਘ ਦੀ ਰਿਹਾਈ

ਪੰਜਾਬ ਸਰਕਾਰ ਨੇ ਲੱਖਾ ਸਿੰਘ ਅਤੇ ਕਾਨ੍ਹ ਸਿੰਘ ਦੀ ਰਿਹਾਈ ਬਾਰੇ ਸਿਫਾਰਸ਼ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਜਿਸ ਕਾਰਨ ਉਹਨਾਂ ਦੀ ਰਿਹਾਈ ਸੰਭਵ ਨਾ ਹੋ ਸਕੀ। ਕਾਨ੍ਹ ਸਿੰਘ ਨੂੰ ਹਜ਼ਾਰੀ ਬਾਗ ਜੇਲ੍ਹ ਤੋਂ ਚੁਨਾਰ ਜੇਲ੍ਹ ਵਿੱਚ ਇਸ ਲਈ ਤਬਦੀਲ ਕੀਤਾ ਗਿਆ ਸੀ ਤਾਂ ਜੋ ਉਸ ਨੂੰ ਦੂਜੇ ਨਾਮਧਾਰੀ ਬੰਦੀਆਂ ਦੀ ਸੰਗਤ ਮਿਲ ਸਕੇ। ਹੁਣ ਜਦੋਂ ਉਸ ਦੇ ਸਾਥੀ ਬੰਦੀਆਂ ਨੂੰ ਕੈਦ ਤੋਂ ਮੁਕਤ ਕਰ ਦਿੱਤਾ ਗਿਆ ਤਾਂ ਉਹ ਫਿਰ ਇਕੱਲਾ ਰਹਿ ਗਿਆ। ਉਹ 77 ਸਾਲ ਦੀ ਉਮਰ ਨੂੰ ਢੁੱਕਿਆ ਬਿਰਧ ਤਾਂ ਸੀ ਹੀ, ਸਰਕਾਰ ਦੇ ਫੈਸਲੇ ਨੇ ਉਸ ਨੂੰ ਸਰੀਰਿਕ ਅਤੇ ਮਾਨਸਿਕ ਤੌਰ ਉੱਤੇ ਹੋਰ ਨਿਢਾਲ ਕਰ ਦਿੱਤਾ। ਬਨਾਰਸ ਸਥਿਤ ਗਵਰਨਰ ਜਨਰਲ ਦੇ ਏਜੰਟ ਨੇ ਉਸ ਦੀ ਅਜਿਹੀ ਤਰਸਯੋਗ ਅਵਸਥਾ ਨੂੰ ਉੱਚ ਅਧਿਕਾਰੀਆਂ ਦੇ ਧਿਆਨ ਵਿਚ ਲਿਆ ਕੇ ਇਹ ਜਾਣਕਾਰੀ ਮੰਗੀ ਕਿ ਕਿਧਰੇ ਉਸ ਦਾ ਨਾਉਂ ਰਿਹਾਅ ਕੀਤੇ ਜਾਣ ਵਾਲੇ ਕੈਦੀਆਂ ਦੀ ਸੂਚੀ ਵਿਚੋਂ ਗਲਤੀ ਨਾਲ ਤਾਂ ਨਹੀਂ ਰਹਿ ਗਿਆ? ਉਧਰ ਨਿਰਾਸਤਾ ਦਾ ਸ਼ਿਕਾਰ ਹੋਏ ਕਾਨ੍ਹ ਸਿੰਘ ਨੇ ਸਰਕਾਰ ਨੂੰ ਦਰਖਾਸਤ ਦਿੱਤੀ ਕਿ ਜੇ ਕਰ ਉਸ ਨੂੰ ਰਿਹਾਅ ਨਹੀਂ ਕੀਤਾ ਜਾਣਾ ਤਾਂ ਇਕਲਾਪੇ ਤੋਂ ਛੁਟਕਾਰਾ ਦੁਆਉਣ ਲਈ ਉਸਨੂੰ ਅਤੇ ਮੌਲਮੀਨ ਵਿਚ ਬੰਦੀ ਜੀਵਨ ਭੋਗ ਰਹੇ ਸੂਬਾ ਲੱਖਾ ਸਿੰਘ ਦੋਵਾਂ ਨੂੰ ਇਕ ਹੀ ਜੇਲ੍ਹ ਵਿਚ ਰੱਖਿਆ ਜਾਵੇ। ਉਸ ਦੀ ਇਸ ਬੇਨਤੀ ਨੂੰ ਪ੍ਰਵਾਨ ਕੀਤੇ ਜਾਣ ਦੀ ਸੂਰਤ ਵਿਚ ਦੋ ਬਦਲ ਹੋ ਸਕਦੇ ਸਨ। ਪਹਿਲਾ ਕਿ ਲੱਖਾ ਸਿੰਘ ਨੂੰ ਮੌਲਮੀਨ ਦੀ ਥਾਂ ਚੁਨਾਰ ਕਿਲ੍ਹੇ ਵਿਚ ਲਿਆਂਦਾ ਜਾਵੇ ਜਾਂ ਦੂਜਾ ਕਿ ਕਾਨ੍ਹ ਸਿੰਘ ਨੂੰ ਮੌਲਮੀਨ ਭੇਜ ਦਿੱਤਾ ਜਾਵੇ। ਹਿੰਦੁਸਤਾਨ ਸਰਕਾਰ ਨੇ ਇਸ ਬਾਰੇ ਪੰਜਾਬ ਸਰਕਾਰ ਦੀ ਰਾਇ ਜਾਨਣੀ ਚਾਹੀ। ਉੱਤਰ ਵਿਚ ਪੰਜਾਬ ਸਰਕਾਰ ਨੇ 7 ਜਨਵਰੀ ੧੮੮੮ ਦੇ ਪੱਤਰ ਨੰਬਰ 8 ਦੁਆਰਾ ਹਿੰਦੁਸਤਾਨ ਸਰਕਾਰ ਨੂੰ ਸੂਚਿਤ ਕੀਤਾ ਕਿ ਉਸ ਨੂੰ ਲੱਖਾ ਸਿੰਘ

ਦੀ ਮੌਲਮੀਨ ਤੋਂ ਚੁਨਾਰ ਵਿਚ ਪ੍ਰਸਤਾਵਿਤ ਤਬਦੀਲੀ ਬਾਰੇ ਕੋਈ ਇਤਰਾਜ਼ ਨਹੀਂ। ਅਜੇ ਇਸ ਸੰਬੰਧੀ ਕੋਈ ਕਾਰਵਾਈ ਨਹੀਂ ਸੀ ਹੋਈ ਕਿ ਹਿੰਦੁਸਤਾਨ ਸਰਕਾਰ ਨੂੰ ਕਾਨ੍ਹ ਸਿੰਘ ਦੀ ਵਿਗੜ ਰਹੀ ਸਿਹਤ ਬਾਰੇ ਰੀਪੋਰਟਾਂ ਪ੍ਰਾਪਤ ਹੋਣ ਲੱਗੀਆਂ। ਉਸਨੇ ਇਹ ਰੀਪੋਰਟਾਂ ਪੰਜਾਬ ਸਰਕਾਰ ਦੇ ਧਿਆਨ ਵਿਚ ਲਿਆ ਕੇ ਪੁੱਛਿਆ ਕਿ ਕੀ ਇਸ ਸੂਰਤ ਵਿਚ ਉਹ ਇਸ ਕੈਦੀ ਦੀ ਰਿਹਾਈ ਚਾਹੇਗੀ? ਸਾਰੀ ਸਥਿਤੀ ਨੂੰ ਵਿਚਾਰਨ ਉਪਰੰਤ ਪੰਜਾਬ ਸਰਕਾਰ ਨੇ ਪੱਤਰ ਨੰਬਰ 247, ਮਿਤੀ 14 ਫਰਵਰੀ 1888 ਰਾਹੀਂ ਕਾਨ੍ਹ ਸਿੰਘ ਨੂੰ ਰਿਹਾਅ ਕਰਨ ਦੀ ਸਿਫਾਰਿਸ਼ ਕੀਤੀ। ਫਲਸਰੂਪ ਹਿੰਦੁਸਤਾਨ ਸਰਕਾਰ ਨੇ 10 ਮਾਰਚ 1888 ਦੇ ਪੱਤਰ ਨੰਬਰ 247 ਦੁਆਰਾ ਕਾਨ੍ਹ ਸਿੰਘ ਨੂੰ ਘਰ ਪਰਤਣ ਦੀ ਆਗਿਆ ਦਿੰਦਿਆਂ ਨਾਲ ਹੀ ਇਹ ਸਪਸ਼ਟ ਕੀਤਾ ਕਿ ਹੁਣ ਲੱਖਾ ਸਿੰਘ ਨੂੰ ਮੌਲਮੀਨ ਤੋਂ ਚੁਨਾਰ ਲਿਆਂਦਾ ਜਾਣਾ ਗ਼ੈਰਜ਼ਰੂਰੀ ਹੋ ਗਿਆ ਹੈ। ਸਰਕਾਰ ਦੇ ਇਸ ਹੁਕਮ ਦੀ ਪਾਲਣਾ ਵਿਚ ਕਾਨ੍ਹ ਸਿੰਘ ਨੂੰ 30 ਮਾਰਚ 1888 ਨੂੰ ਰਿਹਾਅ ਕਰਦਿਆਂ ਉਸ ਨੂੰ ਸਫ਼ਰ ਖਰਚੇ ਵਜੋਂ 34 ਰੁਪਏ 14 ਆਨੇ 6 ਪਾਈ ਦੇ ਕੇ ਰਵਾਨਾ ਕਰ ਦਿੱਤਾ ਗਿਆ।

## ਸੂਬਾ ਲੱਖਾ ਸਿੰਘ ਤੋਂ ਸਰਕਾਰ ਭੈਭੀਤ, ਰਿਹਾਈ ਤੋਂ ਕੋਰੀ ਨਾਂਹ

ਮਲਕਾ ਵਿਕਟੋਰੀਆ ਦੇ ਰਾਜ ਗੱਦੀ ਉੱਤੇ ਬੈਠਣ ਦੀ ਜੁਬਲੀ ਦੀ ਖੁਸ਼ੀ ਵਿੱਚ ਜਿੱਥੇ ਹੋਰਨਾਂ ਬੰਦੀਆਂ ਨੂੰ ਰਿਹਾਅ ਕਰ ਦਿੱਤਾ ਗਿਆ ਸੀ ਉੱਥੇ ਸੂਬਾ ਲੱਖਾ ਸਿੰਘ ਨੂੰ ਆਪਣੇ ਰਾਜ ਲਈ 'ਅਤਿ ਖਤਰਨਾਕ' ਮੰਨਦਿਆਂ ਰਿਹਾਅ ਨਾ ਕੀਤਾ ਗਿਆ। ਜਾਪਦਾ ਹੈ ਕਿ ਉਸ ਬਾਰੇ ਨਿਰਣਾ ਲੈਣ ਸਮੇਂ ਅਧਿਕਾਰੀਆਂ ਦੇ ਮਨਾਂ ਉੱਪਰ ਹਮੇਸ਼ਾ ਹੀ 1872 ਈਸਵੀ ਵਿਚ ਮਿਸਟਰ ਜੇ. ਡਬਲਿਊ. ਮੈਕਨਬ ਦੁਆਰਾ ਉਸ ਦੀ ਸ਼ਖਸੀਅਤ ਦਾ ਕੀਤਾ ਮੁਲੰਕਣ ਭਾਰੂ ਰਿਹਾ ਜਿਸ ਵਿਚ ਉਸ ਨੂੰ ਸਾਰੇ ਸੂਬਿਆਂ ਨਾਲੋਂ ਵਧੇਰੇ ਹਿੰਸਕ ਦੱਸਦਿਆਂ ਬਿਨਾਂ ਸ਼ੱਕ ਬਗਾਵਤ ਦਾ ਪਰਚਾਰ ਕਰਨ ਵਾਲਾ ਅਤੇ ਹੀਰਾ ਸਿੰਘ ਦੀ ਟੋਲੀ (ਮਲੇਰ ਕੋਟਲੇ ਉੱਤੇ ਹਮਲਾ ਕਰਨ ਵਾਲਾ ਜਥਾ-ਲੇਖਕ) ਨੂੰ ਉਤਸ਼ਾਹੀ ਸ਼ਬਦਾਂ ਨਾਲ ਟੋਰਨ ਵਾਲਾ ਦੱਸਿਆ ਗਿਆ ਸੀ। ਮਿਸਟਰ ਮੈਕਨਬ ਨੇ ਸਿਫਾਰਿਸ਼ ਕੀਤੀ ਸੀ ਕਿ ਉਹਨੂੰ ਪੱਕੇ ਤੌਰ 'ਤੇ ਦੇਸ਼ ਨਿਕਾਲ਼ਾ ਦੇ ਦਿੱਤਾ ਜਾਵੇ। ਸੂਬਾ ਲੱਖਾ ਸਿੰਘ ਵੀ ਸਰਕਾਰ ਦੀ ਨੀਯਤ ਤੋਂ ਜਾਣੂੰ ਸੀ।

## ਸੂਬਾ ਲੱਖਾ ਸਿੰਘ ਨੂੰ ਜੇਲ੍ਹ ਦੀ ਥਾਂ ਸ਼ਹਿਰ ਵਿਚ ਰਹਿਣ ਦੀ ਖੁੱਲ੍ਹ ਦੇਣ ਵਿਚ ਅੜਿੱਕਾ

ਸੂਬਾ ਲੱਖਾ ਸਿੰਘ ਜਾਣਦਾ ਸੀ ਕਿ ਸਰਕਾਰ ਕਿਸੇ ਸੂਰਤ ਵਿਚ ਵੀ ਉਸ ਨੂੰ ਪੰਜਾਬ ਵਾਪਸ ਨਹੀਂ ਜਾਣ ਦੇਵੇਗੀ। ਇਸ ਲਈ ਉਹ ਏਨਾ ਹੀ ਗਨੀਮਤ

ਸਮਝਦਾ ਸੀ ਕਿ ਜੇ ਸਰਕਾਰ ਉਸ ਨੂੰ ਮੌਲਮੀਨ ਜੇਲ੍ਹ ਦੀ ਥਾਂ ਸ਼ਹਿਰ ਵਿਚ ਰਹਿਣ ਦੀ ਆਗਿਆ ਦੇ ਦੇਵੇ। ਸਰਕਾਰ ਉਸ ਵੱਲੋਂ ਇਸ ਮਨੋਰਥ ਲਈ ਸ਼ੁਰੂ 1887 ਵਿਚ ਪੇਸ਼ ਕੀਤੀ ਦਰਖਾਸਤ ਰੱਦ ਕਰ ਚੁੱਕੀ ਸੀ ਪਰ ਉਸਨੇ ਦਿਲ ਨਾ ਛੱਡਿਆ। ਸਰਕਾਰ ਹੋਰ ਕਈ ਰਾਜਸੀ ਕੈਦੀਆਂ ਨੂੰ ਅਜਿਹੀ ਖੁੱਲ੍ਹ ਦੇ ਚੁੱਕੀ ਸੀ ਜਿਸ ਕਾਰਨ ਸੂਬਾ ਲੱਖਾ ਸਿੰਘ ਨੂੰ ਇਸ ਸਹੂਲਤ ਤੋਂ ਵਾਂਝਿਆਂ ਰੱਖਣ ਦੀ ਕੋਈ ਤੁਕ ਨਹੀਂ ਸੀ ਬਣਦੀ। ਫਲਸਰੂਪ ਉਸ ਨੇ ਹੋਰਨਾਂ ਬੰਦੀਆਂ ਨੂੰ ਦਿੱਤੀ ਖੁੱਲ੍ਹ ਵਾਲੀ ਰਿਆਇਤ ਉਸ ਨੂੰ ਵੀ ਦੇਣ ਲਈ ਇਕ ਵਾਰ ਫੇਰ ਦਰਖਾਸਤ 8 ਅਕਤੂਬਰ 1888 ਨੂੰ ਸਰਕਾਰ ਵੱਲ ਭੇਜੀ। ਉਸਨੇ ਆਪਣੇ ਬੰਦੀ ਜੀਵਨ ਦਾ ਪਿਛੋਕੜ ਦੱਸਦਿਆਂ ਲਿਖਿਆ ਕਿ ਉਸ ਨੂੰ ਬਗਾਵਤੀ ਲਹਿਰ ਵਿਚ ਸ਼ਾਮਲ ਹੋਣ ਸਦਕਾ 11 ਹੋਰਨਾਂ ਨਾਲ ਗ੍ਰਿਫ਼ਤਾਰ ਕੀਤਾ ਗਿਆ ਸੀ ਜਿਨ੍ਹਾਂ ਵਿਚੋਂ ਦੋ ਹੋਰਨਾਂ ਨੂੰ ਮੌਲਮੀਨ, ਇਕ ਨੂੰ ਮਰਗੋਈ ਅਤੇ ਬਾਕੀ ਅੱਠਾਂ ਨੂੰ ਹਿੰਦੁਸਤਾਨ ਵਿਚ ਬੰਬਈ ਆਦਿ ਥਾਂਵਾਂ ਉੱਤੇ ਭੇਜਿਆ ਗਿਆ ਸੀ। ਉਸਨੇ ਇਹ ਵੀ ਲਿਖਿਆ ਕਿ ਉਸ ਨੂੰ (ਸਤਿਗੁਰੂ) ਰਾਮ ਸਿੰਘ, ਸੂਬਾ ਬਰ੍ਹਮਾ ਸਿੰਘ ਅਤੇ ਸੂਬਾ ਜਵਾਹਰ ਸਿੰਘ ਨਾਲ ਬਰ੍ਹਮਾ ਪ੍ਰਾਂਤ ਵਿਚ ਲਿਆਂਦਾ ਗਿਆ ਸੀ। ਇਸ ਜਥੇ ਵਿਚੋਂ ਸਤਿਗੁਰੂ ਰਾਮ ਸਿੰਘ ਦੇ ਮਰਗੋਈ ਵਿਚੋਂ ਅਲੋਪ ਹੋਣ ਕਾਰਨ ਅਤੇ ਜਵਾਹਰ ਸਿੰਘ ਦੇ ਮੌਲਮੀਨ ਵਿਖੇ ਦੇਹਾਂਤ ਹੋਣ ਅਤੇ ਬਰ੍ਹਮਾ ਸਿੰਘ ਨੂੰ ਮਹਾਰਾਣੀ ਵਿਕਟੋਰੀਆ ਦੇ ਸਿਲਵਰ ਜੁਬਲੀ ਜਸ਼ਨਾਂ ਦੇ ਸਿਲਸਿਲੇ ਵਿਚ ਰਿਹਾ ਕਰ ਦੇਣ ਪਿੱਛੋਂ ਉਹ ਬਰ੍ਹਮਾ ਭੇਜੇ ਬੰਦੀਆਂ ਵਿਚੋਂ ਇਕੱਲਾ ਰਹਿ ਗਿਆ ਹੈ। ਉਹ 14 ਸਾਲ ਦੀ ਕੈਦ ਭੁਗਤਦਿਆਂ 74 ਸਾਲ ਦਾ ਹੋ ਗਿਆ ਹੈ। ਉਸਨੇ ਬੇਨਤੀ ਕੀਤੀ ਕਿ ਉਸ ਨੂੰ ਮੌਲਮੀਨ ਸ਼ਹਿਰ ਵਿਚ ਇਸ ਸ਼ਰਤ ਉੱਤੇ ਰਹਿਣ ਦੀ ਆਗਿਆ ਦੇ ਦਿੱਤੀ ਜਾਵੇ ਕਿ ਉਹ ਕਿਸੇ ਵੀ ਕਾਰਨ ਜ਼ਿਲ੍ਹੇ ਤੋਂ ਬਾਹਰ ਨਹੀਂ ਜਾਵੇਗਾ। ਜੇਲ੍ਹ ਸੁਪਰਡੈਂਟ ਨੇ ਕੈਦ ਦੇ ਲੰਮੇ ਸਮੇਂ ਦੌਰਾਨ ਉਸ ਦੇ ਵਿਵਿਹਾਰ ਨੂੰ ਮਿਸਾਲੀ ਦੱਸਿਆ ਅਤੇ ਉਸ ਦੀ ਬੇਨਤੀ ਸਵੀਕਾਰ ਕਰਨ ਦੀ ਸਿਫਾਰਿਸ਼ ਕਰਦਿਆਂ ਉਸ ਨੂੰ ਰੋਜ਼ਾਨਾ ਇਕ ਰੁਪਈਆ ਗੁਜ਼ਾਰਾ ਭੱਤਾ ਦੇਣ ਦੀ ਸਿਫਾਰਿਸ਼ ਵੀ ਕੀਤੀ। ਇਹ 365 ਰੁਪਏ ਸਾਲਾਨਾ ਰਾਸ਼ੀ ਸੂਬਾ ਲੱਖਾ ਸਿੰਘ ਨੂੰ ਜੇਲ੍ਹ ਵਿਚ ਬੰਦੀ ਬਣਾਈ ਰੱਖਣ ਕਾਰਨ ਉਸ ਦੇ ਭੋਜਨ, ਨਿਗਰਾਨਾਂ ਆਦਿ ਉੱਤੇ ਹੋਣ ਵਾਲੇ ਕੁੱਲ ਖਰਚ ਨਾਲੋਂ 188 ਰੁਪਏ 12 ਆਨੇ ਘੱਟ ਸੀ। ਇਸ ਲਈ ਬਰ੍ਹਮਾ ਪ੍ਰਾਂਤ ਦੇ ਇੰਸਪੈਕਟਰ ਜਨਰਲ ਜੇਲ੍ਹ ਨੂੰ ਇਹ ਸੁਝਾਅ ਪਸੰਦ ਆਇਆ ਅਤੇ ਉਸਨੇ ਜੇਲ੍ਹ ਸੁਪਰਡੈਂਟ ਦੀ ਸਿਫਾਰਿਸ਼ ਦੀ ਪ੍ਰੋੜਤਾ ਕੀਤੀ। ਬਰ੍ਹਮਾ ਸਰਕਾਰ ਨੇ ਆਪਣੇ ਪੱਤਰ ਨੰਬਰ 168-34-ਐੱਸ.ਪੀ., ਮਿਤੀ 7 ਦਸੰਬਰ 1888 ਦੁਆਰਾ ਸੂਬਾ ਲੱਖਾ ਸਿੰਘ ਦੀ ਪ੍ਰਤੀ ਬੇਨਤੀ, ਅਧਿਕਾਰੀਆਂ ਦੀਆਂ ਟਿੱਪਣੀਆਂ ਸਹਿਤ, ਹਿੰਦੁਸਤਾਨ ਸਰਕਾਰ ਦੇ ਵਿਚਾਰ ਹਿਤ ਭੇਜੀ ਜਿਸ ਨੇ ਅੱਗੋਂ ਪੱਤਰ ਨੰ: 3, ਮਿਤੀ 3 ਜਨਵਰੀ 1889 ਰਾਹੀਂ

ਪੰਜਾਬ ਸਰਕਾਰ ਨੂੰ ਭੇਜਦਿਆਂ ਪੁੱਛਿਆ ਕਿ ਕੀ ਬੰਦੀ ਦੀ ਬੇਨਤੀ ਅਨੁਸਾਰ ਉਸ ਨੂੰ ਮੌਲਮੀਨ ਜੇਲ੍ਹ ਦੀ ਥਾਂ ਮੌਲਮੀਨ ਸ਼ਹਿਰ ਵਿਚ ਰਹਿਣ ਦੀ ਆਗਿਆ ਦਿੱਤੀ ਜਾਵੇ ਜਾਂ ਉਸ ਨੂੰ ਉੱਕਾ ਹੀ ਰਿਹਾਅ ਕਰ ਦਿੱਤਾ ਜਾਵੇ? ਪੰਜਾਬ ਸਰਕਾਰ ਸੂਬਾ ਲੱਖਾ ਸਿੰਘ ਦੇ ਪਿਛੋਕੜ ਨੂੰ ਵੇਖਦਿਆਂ ਉਸ ਦੇ ਪੰਜਾਬ ਆਉਣ ਨੂੰ ਉਚਿੱਤ ਨਹੀਂ ਸੀ ਸਮਝਦੀ। ਉਸ ਦਾ ਕਹਿਣਾ ਸੀ ਕਿ ਸੂਬਾ ਲੱਖਾ ਸਿੰਘ ਦੀ ਉਮਰ 74 ਸਾਲ, ਜਿਵੇਂ ਉਹ ਕਹਿੰਦਾ ਹੈ, ਨਹੀਂ ਕੇਵਲ 52 ਸਾਲ ਹੈ ਅਤੇ ਜੇਕਰ ਉਸ ਨੂੰ ਪੰਜਾਬ, ਜਿਥੇ ਉਸ ਦਾ ਨਾ ਘਰ ਹੈ, ਨਾ ਜ਼ਮੀਨ, ਵਿਚ ਘੁੰਮਣ ਫਿਰਨ ਦੀ ਆਗਿਆ ਦੇ ਦਿੱਤੀ ਗਈ ਤਾਂ ਉਹ ਵੱਡੀ ਮੁਸੀਬਤ ਖੜ੍ਹੀ ਕਰਨ ਦੇ ਸਮਰੱਥ ਹੈ ਅਤੇ ਕਰੇਗਾ ਵੀ। ਪੰਜਾਬ ਸਰਕਾਰ ਨੇ ਹਿੰਦੁਸਤਾਨ ਸਰਕਾਰ ਵੱਲ ਲਿਖੇ ਪੱਤਰ ਨੰਬਰ 169, ਮਿਤੀ 25 ਜਨਵਰੀ 1889 ਦੁਆਰਾ ਬੰਦੀ ਦੀ ਬੇਨਤੀ ਇਸ ਸ਼ਰਤ ਉੱਤੇ ਪ੍ਰਵਾਨ ਕਰਨ ਦੀ ਸਹਿਮਤੀ ਦਿੱਤੀ ਕਿ ਉਹ ਹਰ ਹਫਤੇ ਪੁਲਸ ਅਫਸਰ ਪਾਸ ਹਾਜ਼ਰ ਹੋਵੇ ਅਤੇ ਉਸ ਨੂੰ ਸਟੀਮਰ ਰਾਹੀਂ ਇਧਰ ਓਧਰ ਖਿਸਕ ਜਾਣ ਤੋਂ ਰੋਕਣ ਲਈ ਉਸ ਉੱਪਰ ਕਰੜੀ ਪੁਲਸ ਨਿਗਰਾਨੀ ਰੱਖੀ ਜਾਵੇ। ਇਉਂ ਇਕ ਵਾਰੀ ਤਾਂ ਲੱਖਾ ਸਿੰਘ ਦੀ ਜੇਲ੍ਹ ਤੋਂ ਮੁਕਤੀ ਕੁੱਝ ਦਿਨਾਂ ਦੀ ਗੱਲ ਪ੍ਰਤੀਤ ਹੋਈ ਪਰ ਹਿੰਦੁਸਤਾਨ ਸਰਕਾਰ ਦੇ ਅਧਿਕਾਰੀਆਂ ਦੁਆਰਾ ਪੰਜਾਬ ਸਰਕਾਰ ਦੇ ਪੱਤਰ ਉੱਤੇ ਵਿਚਾਰ ਕਰਦੇ ਸਮੇਂ ਸਾਰਾ ਪਾਸਾ ਹੀ ਪਰਤ ਗਿਆ। ਇਕ ਅਧਿਕਾਰੀ ਨੇ 1872 ਵਿਚ ਮਿਸਟਰ ਮੈਕਨਬ ਵੱਲੋਂ ਸੂਬਾ ਲੱਖਾ ਸਿੰਘ ਬਾਰੇ ਕੀਤੀ ਉਹ ਟਿੱਪਣੀ ਯਾਦ ਕਰਵਾਈ ਜਿਸ ਵਿਚ ਸੂਬਾ ਲੱਖਾ ਸਿੰਘ ਨੂੰ "ਸਪਸ਼ਟ ਤੌਰ ਉੱਤੇ ਸਾਰੇ ਸੂਬਿਆਂ ਵਿੱਚੋਂ ਉਪੱਦਰੀ" ਦੱਸਦਿਆਂ ਕਿਹਾ ਗਿਆ ਸੀ ਕਿ "ਉਸ ਵੱਲੋਂ ਬਗਾਵਤ ਦਾ ਪ੍ਰਚਾਰ ਕੀਤੇ ਜਾਣ ਅਤੇ ਹੀਰਾ ਸਿੰਘ ਦੀ ਟੋਲੀ ਨੂੰ ਉਤਸ਼ਾਹ-ਪੂਰਨ ਸ਼ਬਦ ਕਹਿ ਕੇ ਵਿਦਾ ਕਰਨ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ।" ਮਿਸਟਰ ਮੈਕਨਬ ਦੀ ਇਸ ਟਿੱਪਣੀ ਦੇ ਆਧਾਰ ਉੱਤੇ ਗ੍ਰਹਿ ਸਕੱਤਰ ਨੇ ਲਿਖਿਆ ਸੀ ਕਿ "ਲੱਖਾ ਸਿੰਘ ਦੇ ਵਿਹਾਰ ਅਤੇ ਮੁਲਕੀ ਸਥਿਤੀ ਵਿਚ ਸਪਸ਼ਟ ਤਬਦੀਲੀ ਆਏ ਬਿਨਾਂ ਉਸ ਨੂੰ ਛੱਡਿਆ ਨਹੀਂ ਜਾਣਾ ਚਾਹੀਦਾ।" ਇਸ ਅਧਿਕਾਰੀ ਨੇ ਪਹਿਲਾਂ ਇਹ ਸੁਆਲ ਪੁੱਛਿਆ ਕਿ ਕੀ ਕੂਕਾ ਫਿਰਕੇ ਦਾ ਸਰਕਾਰ ਪ੍ਰਤੀ ਵਤੀਰਾ ਬਦਲ ਗਿਆ ਹੈ? ਅਤੇ ਫਿਰ ਆਪ ਹੀ ਇਸ ਦਾ ਜੁਆਬ 'ਨਹੀਂ' ਵਿਚ ਦਿੱਤਾ। ਆਪਣੇ ਉੱਤਰ ਦੀ ਪ੍ਰੋੜ੍ਹਤਾ ਵਿਚ ਉਸ ਦਾ ਕਹਿਣਾ ਸੀ ਕਿ ਕੂਕੇ ਆਪਣੇ ਗੁਰੂ ਰਾਮ ਸਿੰਘ ਦੇ ਚੜ੍ਹਾਈ ਕਰ ਜਾਣ ਵਿਚ ਵਿਸ਼ਵਾਸ ਕਰਨ ਤੋਂ ਇਨਕਾਰੀ ਹਨ ਅਤੇ ਕਹਿੰਦੇ ਹਨ ਕਿ ਉਹ ਜੀਵਿਤ ਹੈ ਅਤੇ "ਖਾਲਸਾ ਰਾਜ" ਦੀ ਸਥਾਪਨਾ ਕਰਨ ਲਈ ਪਰਤ ਕੇ ਆਵੇਗਾ, ਪਿਛਲੇ ਸਾਲ ਰਿਹਾਅ ਹੋਇਆ ਕੂਕਾ ਸੂਬਾ ਕਾਨ੍ਹ ਸਿੰਘ ਵੀ ਕੂਕਿਆਂ ਨੂੰ ਇਹੋ ਕਹਿ ਰਿਹਾ ਹੈ ਅਤੇ 1883 ਈਸਵੀ ਵਿਚ ਦਲੀਪ ਸਿੰਘ ਨੂੰ ਰਾਜ ਦੁਆਉਣ ਲਈ ਚੱਲੀ ਲਹਿਰ ਵਿਚ ਕੂਕੇ

ਸ਼ਾਮਲ ਸਨ।ਉਸਨੇ ਆਪਣੀ ਟਿੱਪਣੀ ਦਾ ਅੰਤ ਇਹਨਾਂ ਸ਼ਬਦਾਂ ਨਾਲ ਕੀਤਾ ਕਿ "ਸਭ ਕੁੱਝ ਨੂੰ ਧਿਆਨ ਗੋਚਰੇ ਰੱਖਦਿਆਂ, ਮੈਂ ਸਮਝਦਾ ਹਾਂ ਕਿ ਲੱਖਾ ਸਿੰਘ ਨੂੰ ਬੰਦੀਖ਼ਾਨੇ ਤੋਂ ਮੁਕਤ ਕਰਨਾ ਅਣਇੱਛਤ ਹੋਵੇਗਾ।" ਸੂਬਾ ਲੱਖਾ ਸਿੰਘ ਦੀ ਦਰਖਾਸਤ ਬਾਰੇ ਅੰਤਿਮ ਨਿਰਣਾ ਲੈਣ ਸਮੇਂ ਇਸ ਅਧਿਕਾਰੀ ਦੀਆਂ ਦਲੀਲਾਂ ਹਾਵੀ ਰਹੀਆਂ ਅਤੇ ਪੰਜਾਬ ਸਰਕਾਰ ਦੀ ਸਿਫਾਰਿਸ਼ ਨੂੰ ਅਣਗੌਲਿਆਂ ਕਰਕੇ ਲੱਖਾ ਸਿੰਘ ਨੂੰ ਹੋਰ ਲੰਮਾ ਸਮਾਂ ਜੇਲ੍ਹ ਵਿਚ ਰੱਖਣ ਦਾ ਫੈਸਲਾ ਲਿਆ ਗਿਆ।ਹਿੰਦੁਸਤਾਨ ਸਰਕਾਰ ਨੇ 12 ਫਰਵਰੀ 1889 ਨੂੰ ਪੱਤਰ ਲਿਖ ਕੇ ਆਪਣੇ ਇਸ ਫੈਸਲੇ ਤੋਂ ਬਰ੍ਹਮਾ ਸਰਕਾਰ ਅਤੇ ਪੰਜਾਬ ਸਰਕਾਰ ਨੂੰ ਜਾਣੂੰ ਕਰਵਾ ਦਿੱਤਾ।

**ਸੂਬਾ ਲੱਖਾ ਸਿੰਘ ਨੂੰ ਜੇਲ੍ਹ ਦੀ ਥਾਂ ਮੌਲਮੀਨ ਸ਼ਹਿਰ ਵਿਚ ਰਹਿਣ ਦੀ ਖੁੱਲ੍ਹ**

ਕੁੱਝ ਸਾਲ ਇਵੇਂ ਹੀ ਬੀਤ ਗਏ ਅਤੇ ਅੰਤ ਹਿੰਦੁਸਤਾਨ ਸਰਕਾਰ ਨੇ ਸੂਬਾ ਲੱਖਾ ਸਿੰਘ ਨੂੰ ਜੇਲ੍ਹ ਤੋਂ ਬਾਹਰ ਰਹਿਣ ਦੀ ਆਗਿਆ ਦੇ ਦਿੱਤੀ।ਇਹ ਹੁਕਮ ਕਦੋਂ ਜਾਰੀ ਹੋਏ? ਇਸ ਬਾਰੇ ਤਾਂ ਸਰਕਾਰੀ ਰੀਕਾਰਡ ਵਿਚੋਂ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਹਿੰਦੁਸਤਾਨ ਸਰਕਾਰ ਵੱਲੋਂ ਬਰ੍ਹਮਾ ਸਰਕਾਰ ਨੂੰ ਲਿਖੇ ਪੱਤਰ ਨੰਬਰ 521, ਮਿਤੀ 7 ਸਤੰਬਰ 1896 ਤੋਂ ਪਤਾ ਲੱਗਦਾ ਹੈ ਕਿ ਇਸ ਵੇਲੇ ਲੱਖਾ ਸਿੰਘ ਜੇਲ੍ਹ ਤੋਂ ਬਾਹਰ, ਪੁਲਸ ਨਿਗਰਾਨੀ ਹੇਠ, ਰਹਿ ਰਿਹਾ ਸੀ।ਨਾਮਧਾਰੀ ਜਗਤ ਵਿਚ ਇਹ ਦੰਦ ਕਥਾ ਪ੍ਰਚੱਲਤ ਹੈ ਕਿ ਮੌਲਮੀਨ ਵਾਸੀ ਇਕ ਸਥਾਨਕ ਧੰਨਵਾਨ ਵਿਅਕਤੀ ਸੂਬਾ ਲੱਖਾ ਸਿੰਘ ਤੋਂ ਬਹੁਤ ਪ੍ਰਭਾਂਵਿਤ ਸੀ।ਉਸਨੇ ਨਾ ਕੇਵਲ ਸੂਬਾ ਲੱਖਾ ਸਿੰਘ ਦਾ ਜ਼ਾਮਨ ਬਣ ਕੇ ਉਸਨੂੰ ਜੇਲ੍ਹ ਤੋਂ ਬਾਹਰ ਰਹਿਣ ਦੀ ਆਗਿਆ ਹੀ ਲੈ ਕੇ ਦਿੱਤੀ ਸਗੋਂ ਆਪਣੀ ਬੇਟੀ ਦਾ ਰਿਸ਼ਤਾ ਵੀ ਉਸ ਨਾਲ ਕਰ ਦਿੱਤਾ।ਸਰਕਾਰ ਨੇ 1896 ਦੇ ਏੜ ਗੇੜ ਉਸ ਦੇ ਭੱਤੇ ਵਿਚ ਵੀ 5 ਰੁਪਏ ਦਾ ਵਾਧਾ ਕੀਤਾ, ਸੰਭਵ ਹੈ ਇਹ ਵਾਧਾ ਉਸ ਵੱਲੋਂ ਵਿਆਹ ਕਰਵਾ ਲੈਣ ਉਪਰੰਤ ਪਰਿਵਾਰਿਕ ਖਰਚ ਨੂੰ ਧਿਆਨ ਗੋਚਰੇ ਰੱਖਦਿਆਂ ਕੀਤਾ ਗਿਆ ਹੋਵੇ।ਕਹਿੰਦੇ ਹਨ ਕਿ ਸੂਬਾ ਲੱਖਾ ਸਿੰਘ ਦੇ ਇਸ ਰਿਸ਼ਤੇ ਵਿਚੋਂ ਪੈਦਾ ਹੋਈ ਔਲਾਦ ਅਜੇ ਵੀ ਉਸ ਸ਼ਹਿਰ ਵਿਚ ਵਸਦੀ ਹੈ।ਪ੍ਰਸਿੱਧ ਨਾਮਧਾਰੀ ਲੇਖਕ ਪ੍ਰੀਤਮ ਸਿੰਘ ਕਵੀ ਕਹਿੰਦੇ ਹਨ ਕਿ 1957 ਵਿਚ ਪ੍ਰਸਿੱਧ ਗਦਰੀ ਬਾਬਾ ਭਾਗ ਸਿੰਘ ਕਨੇਡੀਅਨ ਨਾਲ ਹੋਈ ਉਹਨਾਂ ਦੀ ਮੁਲਾਕਾਤ ਦੌਰਾਨ ਬਾਬਾ ਜੀ ਨੇ ਦੱਸਿਆ ਸੀ ਕਿ 1914 ਵਿਚ ਤੋਸ਼ਾ ਮਾਰੂ ਜਹਾਜ਼ ਰਾਹੀਂ ਹਿੰਦੁਸਤਾਨ ਵੱਲ ਆਉਂਦਿਆਂ ਉਹ ਮਾਂਡਲੇ ਰੁਕੇ ਸਨ ਜਿੱਥੇ ਉਹਨਾਂ ਦੀ ਮੁਲਾਕਾਤ ਸੂਬਾ ਲੱਖਾ ਸਿੰਘ ਦੀਆਂ ਪੁੱਤਰੀਆਂ ਨਾਲ ਹੋਈ ਸੀ।* ਜਾਪਦਾ ਹੈ, ਇਕਲਾਪੇ ਦੇ ਜੀਵਨ ਨੇ ਲੱਖਾ ਸਿੰਘ ਨੂੰ ਅੜੀਅਲ ਅਤੇ ਗੁਸੈਲੇ

*ਸਤਿਜੁਗ ਦਾ ਬਸੰਤ ਅੰਕ 2015 ਬਿਕ੍ਰਮੀ, ਸ੍ਰੀ ਜੀਵਨ ਨਗਰ, ਪੰਨੇ 66-68

ਸੁਭਾ ਦਾ ਬਣਾ ਦਿੱਤਾ ਸੀ। ਮੌਲਮੀਨ ਵਿਚ ਰਹਿੰਦਾ ਉਹ ਕਿਸੇ ਦੀ ਪਰਵਾਹ ਨਹੀਂ ਸੀ ਕਰਦਾ। ਕਰਤਾ 'ਸਤਿਗੁਰੂ ਬਿਲਾਸ' ਬਰ੍ਹਮਾ ਵਿਚ ਸੂਬਾ ਲੱਖਾ ਸਿੰਘ ਨੂੰ ਮਿਲ ਕੇ ਆਏ ਇਕ ਸਿੱਖ ਵਲੋਂ ਦਿੱਤੀ ਜਾਣਕਾਰੀ ਨੂੰ ਇਉਂ ਕਾਨੀਬੰਦ ਕਰਦਾ ਹੈ, "ਬੱਘੀ ਉੱਪਰ ਚੜ੍ਹ ਕੇ ਸੈਲ ਕਰਦਾ ਹੈ। ਏਹ ਹੁਕਮ ਹੈ ਕਿ ਜੇਕਰ ਇਹ ਕਿਸੇ ਨੂੰ ਮਾਰੇਗਾ ਤਾਂ ਦਾਦ ਫਰਿਆਦ ਕਿਸੇ ਨਹੀਂ ਸੁਣਨੀ। ਮਾਰ ਥੀਂ ਡਰਦਾ ਕੋਈ ਨੇੜੇ ਨਹੀਂ ਔਂਦਾ ਹੈ। ਸਭ ਲੋਕ ਉਸ ਦਾ ਭੈ ਅਦਬ ਕਰਦੇ ਹੈਂ। ਦੂਰੋਂ ਮੱਥਾ ਟੇਕ ਛੱਡਦੇ ਹਨ।"**

ਸੂਬਾ ਲੱਖਾ ਸਿੰਘ ਦੇ ਇਸ ਅੜਬੰਗਪੁਣੇ ਨਾਲ ਸੰਬੰਧਿਤ ਕਈ ਕਥਾਵਾਂ ਵੀ ਸੁਣਨ ਨੂੰ ਮਿਲਦੀਆਂ ਹਨ। ਦੱਸਿਆ ਜਾਂਦਾ ਹੈ ਕਿ ਇਕ ਵਾਰ ਉਹ ਹੱਥ ਵਿਚ ਖੂੰਡਾ ਲਈ ਬਾਜ਼ਾਰ ਵਿਚ ਦੀ ਲੰਘ ਰਿਹਾ ਸੀ। ਸਾਹਮਣਿਓਂ ਕਮਿਸ਼ਨਰ ਦੀ ਘੋੜਾ ਬੱਘੀ ਆ ਗਈ। ਮੁਲਾਜ਼ਮਾਂ ਨੇ ਉਸ ਨੂੰ ਪਾਸੇ ਹਟ ਜਾਣ ਲਈ ਕਿਹਾ ਪਰ ਉਸਨੇ ਪਾਸਾ ਤਾਂ ਕੀ ਵਟਣਾ ਸੀ, ਵਗਾਹ ਕੇ ਖੂੰਡਾ ਘੋੜੇ ਦੇ ਐਸਾ ਮਾਰਿਆ ਕਿ ਉਹ ਬੱਘੀ ਨੂੰ ਪਿਛੇ ਵੱਲ ਹੀ ਭਜਾ ਕੇ ਲੈ ਗਿਆ।

ਸਾਲ 1902 ਦੀ ਇਕ ਜੇਲ੍ਹ ਰੀਪੋਰਟ ਤੋਂ ਇਸ ਸਾਲ ਦੇ ਅੰਤਲੇ ਮਹੀਨਿਆਂ ਦੌਰਾਨ ਲੱਖਾ ਸਿੰਘ ਦਾ ਗਠੀਆ ਰੋਗ ਤੋਂ ਪੀੜਿਤ ਹੋਣ ਦਾ ਪਤਾ ਲੱਗਦਾ ਹੈ ਅਤੇ ਇਸ ਤੋਂ ਕੁੱਝ ਹੀ ਮਹੀਨੇ ਬਾਦ ਮੌਲਮੀਨ ਵਿਚ ਰਹਿੰਦਿਆਂ ਹੀ ਉਹ 5 ਫਰਵਰੀ 1903 ਈਸਵੀ ਦੇ ਦਿਨ ਚੜ੍ਹਾਈ ਕਰ ਗਿਆ।

ਇਉਂ ਸੂਬਾ ਲੱਖਾ ਸਿੰਘ ਨੇ 31 ਸਾਲ ਦਾ ਲੰਮਾ ਸਮਾਂ ਜੇਲ੍ਹ ਵਿਚ ਗੁਜ਼ਾਰਿਆ। ਹਿੰਦੁਸਤਾਨ ਭਰ ਦੇ ਸੁਤੰਤਰਤਾ ਸੰਗਰਾਮੀਆਂ ਵਿਚ ਏਨੀ ਲੰਮੀ ਸਜ਼ਾ ਭੁਗਤਣ ਵਾਲਾ, ਸ਼ਾਇਦ, ਉਹ ਇਕੋ ਇਕ ਵਿਅਕਤੀ ਹੈ।

## ਅੰਤਮ ਸ਼ਬਦ

ਇਹ ਗਾਥਾ ਹੈ ਉਹਨਾਂ ਸੂਰਬੀਰਾਂ ਦੀ, ਜਿਨ੍ਹਾਂ ਨੇ ਧਰਮ ਅਤੇ ਦੇਸ਼ ਦੀ ਆਜ਼ਾਦੀ ਲਈ ਆਪਣਾ ਸਭ ਕੁੱਝ ਨਿਛਾਵਰ ਕਰ ਦਿੱਤਾ ਸੀ। ਅੰਗਰੇਜ਼ ਸਰਕਾਰ ਦੁਆਰਾ ਬੰਦੀ ਬਣਾਏ ਇਹਨਾਂ ਦਸ ਸੂਬਿਆਂ ਵਿਚੋਂ ਕੇਵਲ ਪੰਜ ਨੂੰ ਹੀ ਵਾਪਸ ਆਪਣੀ ਮਾਤ ਭੂਮੀ ਦੇ ਦਰਸ਼ਨ ਕਰਨੇ ਨਸੀਬ ਹੋਏ, ਉਹ ਵੀ ਲਗਭਗ ਪੰਦਰਾਂ ਪੰਦਰਾਂ ਸਾਲ ਆਪਣੇ ਘਰ ਪਰਿਵਾਰ ਅਤੇ ਵਿਸ਼ੇਸ਼ ਕਰ ਕੇ ਕੂਕਾ ਸੰਗਤ ਤੋਂ ਵਿਛੜੇ ਰਹਿਣ ਬਾਅਦ। ਸੁਤੰਤਰਤਾ ਅੰਦੋਲਨ ਦੌਰਾਨ ਏਡੀ ਸਖਤ ਸਜ਼ਾ ਸਹਿਣ ਦੀਆਂ ਵਿਰਲੀਆਂ ਵਾਂਝੀਆਂ ਉਦਾਹਰਨਾਂ ਹੀ ਮਿਲਦੀਆਂ ਹਨ।

---

** ਭਾਗ ਦੂਜਾ, ਪੰਨਾ 357

## ਅੰਤਿਕਾ:

**1. ਸੂਬਾ ਰੂੜ ਸਿੰਘ (ਕੈਦੀ ਅਸੀਰਗੜ੍ਹ, ਜਿੱਥੇ ਕੈਦ ਵਿਚ ਹੀ ਉਸ ਦਾ ਦੇਹਾਂਤ 1884 ਈਸਵੀ ਵਿਚ ਹੋਇਆ) ਵੱਲ ਉਸ ਦੇ ਇਕ ਜਾਣੂੰ ਹੀਰਾ ਸਿੰਘ ਵਲੋਂ 1881 ਈਸਵੀ ਵਿਚ ਲਿਖਿਆ ਪੱਤਰ**

(ਮੂਲ ਪੱਤਰ ਪੰਜਾਬੀ ਵਿਚ ਸੀ ਪਰ ਸਰਕਾਰੀ ਰੀਕਾਰਡ ਵਿਚ ਇਸ ਦਾ ਅੰਗਰੇਜ਼ੀ ਅਨੁਵਾਦ ਹੀ ਉਪਲਬਧ ਹੈ ਜਿੱਥੋਂ ਮੁੜ ਪੰਜਾਬੀ ਅਨੁਵਾਦ ਕਰ ਕੇ ਇਹ ਹੇਠਾਂ ਦਿੱਤਾ ਜਾ ਰਿਹਾ ਹੈ। ਇਸ ਪੱਤਰ ਉੱਤੇ ਲਿਖਣ ਦੀ ਕੋਈ ਤਰੀਕ ਨਹੀਂ ਪਈ ਪਰ ਸਹਾਇਕ ਦਸਤਾਵੇਜ਼ਾਂ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਨਵੰਬਰ 1881 ਵਿਚ ਲਿਖਿਆ ਗਿਆ ਹੋਵੇਗਾ।)

ਲਿਖਤੁਮ ਹੀਰਾ ਸਿੰਘ ਅੱਗੇ ਮਿਲੇ ਰੂੜ ਸਿੰਘ। ਇਥੇ ਸਾਰੇ ਰਾਜ਼ੀ ਖੁਸ਼ੀ ਹਨ ਤੇ ਤੁਹਾਡੀ ਰਾਜ਼ੀ ਖੁਸ਼ੀ ਪਰਮਾਤਮਾ ਪਾਸੋਂ ਭਲੀ ਲੋੜਦੇ ਹਾਂ। ਤੁਹਾਡਾ ਸੁੱਖ ਸੁਨੇਹਾ ਦੇਣ ਵਾਲਾ ਪੱਤਰ ਮਿਲਿਆ, ਪੜ੍ਹ ਕੇ ਜਾਣਕਾਰੀ ਮਿਲੀ। ਤੁਹਾਨੂੰ ਆਪਣੀ ਰਿਹਾਈ ਬਾਰੇ ਸਰਕਾਰ ਨੂੰ ਲਿਖਣਾ ਚਾਹੀਏ ਤੇ ਇਸ ਦੀ ਜਾਣਕਾਰੀ ਮੈਨੂੰ ਦੇਣੀ ਤਾਂ ਜੋ ਤੁਹਾਡੀ ਰਿਹਾਈ ਲਈ ਸਰਕਾਰ ਨੂੰ ਦਰਖਾਸਤ ਦਿੱਤੀ ਜਾ ਸਕੇ। ਭਾਈ ਸਾਹਿਬ ਤੇ ਸਤਿਗੁਰੂ (ਹਰੀ ਸਿੰਘ) ਸਾਹਿਬ ਬਿਲਕੁੱਲ ਠੀਕ ਠਾਕ ਹਨ। ਉੱਤਮ ਸਿੰਘ ਤੇ ਸੇਵਾ ਸਿੰਘ ਆਪਣੀ ਰਾਵਲਪਿੰਡੀ ਵਾਲੀ ਮਲਕੀਅਤ ਵਿਚ ਰੁੱਝੇ ਹੋਏ ਹਨ। ਬੀਬੀ ਕਾਇਸੀ ਆਪਣੇ ਘਰ ਵਿਚ ਹੈ ਅਤੇ ਪਰਤਾਪ ਸਿੰਘ ਫੌਤ ਹੋ ਗਿਆ ਹੈ। ਮਹਿਤਾਬ ਸਿੰਘ ਅਤੇ ਖੁਸ਼ਾਲ ਸਿੰਘ ਵਲੋਂ ਵਾਹਿਗੁਰੂ ਜੀ ਕੀ ਫਤਹਿ। ਵੱਡੇ ਛੋਟੇ ਸਾਰੇ ਰੰਗੀਂ ਵਸਦੇ ਹਨ। ਜਦੋਂ ਤੱਕ ਤੁਸੀਂ ਰਿਹਾਅ ਨਹੀਂ ਹੋ ਜਾਂਦੇ, ਮਿਹਰਬਾਨੀ ਕਰ ਕੇ ਮੈਨੂੰ ਖਤ ਲਿਖਦੇ ਰਿਹਾ ਕਰੋ।

**2. ਸੰਤ ਮਾਨ ਸਿੰਘ ਵੱਲੋਂ 14 ਜਨਵਰੀ 1880 ਨੂੰ ਆਪਣੇ ਪਰਿਵਾਰ ਵੱਲ ਲਿਖਿਆ ਇਕ ਪੱਤਰ**

ਉਰਦੂ ਵਿਚ ਲਿਖੇ ਇਸ ਪੱਤਰ ਦਾ ਪੰਜਾਬੀ ਅਨੁਵਾਦ ਇਉਂ ਹੈ:

" ਮਾਨ ਸਿੰਘ ਕੂਕਾ ਕੈਦੀ ਵੱਲੋਂ, ਕਿਲ੍ਹਾ ਚੁਨਾਰਗੜ੍ਹ

"ਬਨਾਮ ਮੁਸੱਮਤ ਜੀਵਨੀ ਮੌਜ਼ਾ ਸੈਦੋਕੀ ਥਾਨਾ ਨਿਹਾਲੇ ਵਾਲਾ ਜ਼ਿਲ੍ਹਾ ਫਿਰੋਜ਼ਪੁਰ ਤਹਿਸੀਲ ਮੋਗਾ

"ਬਾਅਦ ਵਾਹਿਗੁਰੂ ਜੀ ਕੀ ਫਤਿਹ ਕੇ, ਅਰਜ਼ ਹੈ ਕਿ ਏਥੇ ਸਭ ਸੁੱਖ ਸਾਂਦ ਹੈ ਅਤੇ ਤੁਹਾਡੀ ਸੁੱਖ ਸਾਂਦ ਵਾਹਿਗੁਰੂ ਪਾਸੋਂ ਭਲੀ ਲੋੜਦੇ ਹਾਂ। ਬਹੁਤ ਦਿਨਾਂ ਤੋਂ ਤੁਹਾਡਾ ਹਾਲ ਮਲੂਮ ਨਹੀਂ ਹੋਇਆ। ਤਬੀਅਤ ਬਹੁਤ ਢਿੱਲੀ

ਰਹੀ। ਆਪਣਾ ਅਤੇ ਘਰ ਦਾ ਹਾਲ ਚਾਲ ਲਿਖਣਾ। ਇਸ ਵਿਚ ਸਭ ਦਾ ਹਾਲ ਹੋਵੇ। ਪਹਿਲਾਂ ਜੋ ਖਤ ਸਰਕਾਰ ਦੀ ਮਾਰਫਤ ਮੈਨੂੰ ਮਿਲਿਆ ਸੀ ਉਸ ਤੋਂ ਸਾਰਿਆਂ ਦੀ ਸੁੱਖ ਸਾਂਦ ਦਾ ਪਤਾ ਲੱਗਾ ਪਰ ਜੀਵਨੀ ਦਾ ਹਾਲ ਨਹੀਂ ਪਤਾ ਲੱਗਾ। ਸੋ ਇਸ ਵਾਰੀ ਜੀਵਨੀ ਦੀ ਸੁੱਖ ਸਾਂਦ ਦਾ ਜ਼ਰੂਰ ਪਤਾ ਦੇਣਾ। ਸੁੰਦਰ ਸਿੰਘ ਦਾ ਹਾਲ ਲਿਖਣਾ ਗ੍ਰੰਥ (ਸਾਹਿਬ) ਪੜ੍ਹਦਾ ਹੈ ਕਿ ਨਹੀਂ? ਹੋਰ ਸਰਕਾਰ ਦੀ ਮਾਰਫਤ ਆਈ ਚਿੱਠੀ ਤੋਂ ਮੈਨੂੰ ਪਾਖਰ ਸਿੰਘ ਦੇ ਲੜਕੇ ਦੇ ਮਰ ਜਾਣ ਦਾ ਪਤਾ ਲੱਗ ਗਿਆ ਹੈ।

"ਅਸੀਂ ਸਰਕਾਰ ਦੀ ਹਿਫਾਜ਼ਤ ਵਿਚ ਬਹੁਤ ਅਰਾਮ ਵਿਚ ਹਾਂ। ਕਿਸੇ ਗੱਲ ਦੀ ਤਕਲੀਫ ਨਹੀਂ ਹੈ। ਜਦੋਂ ਸਰਕਾਰ ਦੀ ਖੁਸ਼ੀ ਹੋਵੇਗੀ ਸਾਨੂੰ ਛੱਡ ਦੇਵੇਗੀ। ਫੇਰ ਅਸੀਂ ਤੁਹਾਨੂੰ ਮਿਲਾਂਗੇ। ਹੋਰ ਬੇਲਾ ਸਿੰਘ ਤੇ ਜਗਤ ਸਿੰਘ ਤੇ ਖਜ਼ਾਨ ਸਿੰਘ ਦਾ ਹਾਲ ਲਿਖਣਾ ਕਿ ਉਹ ਠੀਕ ਠਾਕ ਹਨ। ਘਰ ਉਹਨਾਂ ਦਾ ਕੀ ਹਾਲ ਹੈ? ਪਿੱਥੋ ਦੇ ਪਿੰਡ ਤੋਂ (ਸੂਬਾ) ਹੁਕਮਾ ਸਿੰਘ ਤੇ ਮੇਹਰ ਸਿੰਘ ਦਾ ਹਾਲ ਪਤਾ ਕਰ ਕੇ ਲਿਖਣਾ। ਅਤਰ ਸਿੰਘ ਅਤੇ ਗੁਰਮੁਖ ਸਿੰਘ ਦਾ ਹਾਲ ਲਿਖਣਾ, ਚੱਕ ਪਿੰਡ ਤੋਂ ਪਤਾ ਕਰ ਕੇ ਲਿਖਣਾ।

"ਗੁਰਬਖਸ਼ ਸਿੰਘ ਨੂੰ ਵਾਹਿਗੁਰੂ ਜੀ ਕੀ ਫਤਿਹ। ਏਸ ਵੇਲੇ ਤੁਸੀਂ ਘਰ ਦੇ ਮਾਲਕ ਹੋ, ਘਰ ਦੀ ਖਬਰਦਾਰੀ ਰੱਖਣੀ। ਤੁਹਾਡੇ ਤੋਂ ਬਗੈਰ ਲੜਕਿਆਂ ਜਾਂ ਨੂੰਹ ਨੂੰ ਦੇਖਣ ਵਾਲਾ ਕੋਈ ਨਹੀਂ। ਹੋਰ ਸਾਰੇ ਭਾਈਆਂ ਨੂੰ ਵਾਹਿਗੁਰੂ ਜੀ ਕੀ ਫਤਿਹ। ਇਹ ਖਤ ਗੁਰਬਖਸ਼ ਸਿੰਘ ਨੂੰ ਮਿਲੇ।"

### 3. ਮਾਈ ਜੀਵਨੀ ਵਲੋਂ ਚੁਨਾਰ ਕਿਲ੍ਹੇ ਵਿਚ ਬੰਦੀ ਆਪਣੇ ਪਤੀ ਮਾਨ ਸਿੰਘ ਵੱਲ 26 ਅਕਤੂਬਰ 1882 ਨੂੰ ਲਿਖਿਆ ਪੱਤਰ

(ਮੂਲ ਪੱਤਰ ਪੰਜਾਬੀ ਵਿਚ ਸੀ ਪਰ ਸਰਕਾਰੀ ਰੀਕਾਰਡ ਵਿਚ ਇਸ ਦਾ ਅੰਗਰੇਜ਼ੀ ਅਨੁਵਾਦ ਹੀ ਉਪਲਬਧ ਹੈ ਜਿੱਥੋਂ ਮੁੜ ਪੰਜਾਬੀ ਅਨੁਵਾਦ ਕਰ ਕੇ ਇਹ ਹੇਠਾਂ ਦਿੱਤਾ ਜਾ ਰਿਹਾ ਹੈ।

ਇਹ ਪੱਤਰ ਵਾਚਣ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਮਾਨ ਸਿੰਘ ਵੱਲੋਂ ਜਨਵਰੀ 1880 ਵਿਚ ਭੇਜੇ ਗਏ ਉਪਰੋਕਤ ਪੱਤਰ ਦੇ ਉੱਤਰ ਵਿਚ ਹੀ ਲਿਖਿਆ ਗਿਆ ਹੈ। ਇਸ ਦਾ ਉੱਤਰ ਢਾਈ ਸਾਲ ਪਿੱਛੋਂ ਲਿਖੇ ਜਾਣ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਕੂਕਾ ਬੰਦੀਆਂ ਵੱਲੋਂ ਲਿਖੇ ਪੱਤਰਾਂ ਨੂੰ ਕਿਹੜੇ ਕਿਹੜੇ ਪੜਾਵਾਂ ਵਿਚਦੀ ਗੁਜ਼ਰਨਾ ਪੈਂਦਾ ਹੋਵੇਗਾ।)

ਲਿਖਤੁਮ ਗੁਰਬਖਸ਼ ਸਿੰਘ, ਤੇ ਮਾਨ ਸਿੰਘ ਦੀ ਪਤਨੀ ਜੀਵਨੀ, ਅੱਗੇ ਜੋਗ ਮਾਨ ਸਿੰਘ, ਪਰਮਾਤਮਾ ਤੁਹਾਡੀ ਰੱਖਿਆ ਕਰੇ। ਇਹ ਚਿੱਠੀ ਲਿਖੇ ਜਾਣ ਤੱਕ ਇਥੇ ਸੱਭ ਸੁੱਖ ਸਾਂਦ ਹੈ ਅਤੇ ਤੁਹਾਡੀ ਰਾਜੀ ਖੁਸ਼ੀ ਲਈ ਪਰਮਾਤਮਾ

ਅੱਗੇ ਅਰਦਾਸ ਕਰਦੇ ਹਾਂ। ਸੁੰਦਰ ਸਿੰਘ ਅਤੇ ਪਾਖਰ ਸਿੰਘ ਬਿਲਕੁੱਲ ਠੀਕ ਠਾਕ ਹਨ। ਸਾਡੇ ਪਾਸ ਦਾਣਿਆਂ ਦਾ ਲੋੜ ਅਨੁਸਾਰ ਭੰਡਾਰ ਹੈ। ਇਸ ਸਾਲ ਫਸਲੀ ਪੈਦਾਵਾਰ ਚੰਗੀ ਹੋਈ ਹੈ. ਤੁਸੀਂ ਫਿਕਰ ਨਾ ਕਰਨਾ। ਸ਼ੈਂਤ ਤੁਹਾਨੂੰ ਚਤਰ ਸਿੰਘ ਦੇ ਪੂਰੇ ਹੋਣ ਦੀ ਖਬਰ ਮਿਲ ਹੀ ਗਈ ਹੋਵੇਗੀ। ਉਸ ਦੀ ਵਿਧਵਾ ਦੇ ਮਾਪੇ ਆਪਣੀ ਧੀ ਨੂੰ ਮੁੜ ਵਿਆਹੁਣਾ ਚਾਹੁੰਦੇ ਹਨ ਤੇ ਅਸੀਂ ਉਹਨਾਂ ਨੂੰ ਅਜਿਹਾ ਕਰਨ ਤੋਂ ਰੋਕਣ ਵਿਚ ਅਸਮਰਥ ਹਾਂ। ਜੇ ਕਰ ਤੁਸੀਂ ਸਰਕਾਰੀ ਰਸੂਖ ਵਰਤ ਕੇ ਇਉਂ ਹੋਣ ਤੋਂ ਰੋਕ ਸਕਦੇ ਹੋ ਤਾਂ ਜ਼ਰੂਰ ਰੋਕੋ ਨਹੀਂ ਤਾਂ ਇਸ ਮਾਮਲੇ ਵਿਚ ਸਾਡੀ ਬੇਵਾਹ ਹੈ। ਪਿੱਥੋ ਵਾਲੇ ਹੁਕਮਾ ਸਿੰਘ ਦੇ ਘਰ ਸਭ ਭਲੀ ਹੈ। ਤੁਹਾਡੇ ਪੁੱਤਰ ਸੁੰਦਰ ਸਿੰਘ ਨੇ ਗ੍ਰੰਥ ਸਾਹਿਬ ਦਾ ਪਾਠ ਪੂਰਾ ਕਰ ਲਿਆ ਹੈ। ਪਾਖਰ ਤੇ ਸੁੰਦਰ ਮੇਰੇ ਕਹਿਣੇ ਅਨੁਸਾਰ ਨਹੀਂ ਚੱਲਦੇ ਜਿਸ ਕਾਰਨ ਇਸ ਗੱਲੋਂ ਮੈਨੂੰ ਉਹਨਾਂ ਦੇ ਵਿਹਾਰ ਤੋਂ ਸੰਤੁਸ਼ਟੀ ਨਹੀਂ। ਮੈਨੂੰ ਜਿਵੇਂ ਤੁਸੀਂ ਲਿਖੋਗੇ ਮੈਂ ਓਵੇਂ ਕਰਾਂਗੀ। ਕਿਉਂ ਜੋ ਉਹ ਮੇਰੇ ਆਖੇ ਵਿਚ ਨਹੀਂ ਚੱਲਦੇ, ਮੈਨੂੰ ਉਹਨਾਂ ਨਾਲ ਹੋਰ ਨਿਭਾਉਣੀ ਔਖੀ ਪ੍ਰਤੀਤ ਹੁੰਦੀ ਹੈ। ਮੈਂ ਆਉਣ ਲਈ ਤਿਆਰ ਹਾਂ, ਜੇ ਕਰ ਤੁਸੀਂ ਸੱਦੋ ਤਾਂ ਆਵਾਂਗੀ। ਮੁਸੱਮਤ ਰਾਮੀ ਦੇ ਸਹੁਰੇ ਘਣੀਏ ਵਾਲੇ ਜੀਤਾ ਸਿੰਘ ਦੀ ਵਿਧਵਾ, ਜਿਸ ਪਾਸੋਂ ਤੁਸੀਂ ਘੋੜੀ ਲਿਆਂਦੀ ਸੀ ਤੇ ਜੋ ਮਰ ਗਈ ਹੈ, ਇਸ ਦਾ ਮੁੱਲ ਮੰਗਦੀ ਹੈ। ਮੇਰੀ ਧੀ ਰਾਮੀ ਅਤੇ ਉਸ ਦਾ ਸਹੁਰਾ ਜੀਤਾ ਸਿੰਘ ਦੋਵੇਂ ਪ੍ਰਲੋਕ ਸਿਧਾਰ ਚੁੱਕੇ ਹਨ ਅਤੇ ਹੁਣ ਉਸ ਦੀ ਵਿਧਵਾ ਘੋੜੀ ਦੀ ਕੀਮਤ ਚੁਕਾਉਣ ਲਈ ਜ਼ੋਰ ਪਾ ਰਹੀ ਹੈ। ਮੈਂ ਇਹ ਗੱਲ ਤੁਹਾਡੇ 'ਤੇ ਛੱਡਦੀ ਹਾਂ। ਜਿਵੇਂ ਤੁਸੀਂ ਲਿਖੋਗੇ ਮੈਂ ਓਵੇਂ ਕਰਾਂਗੀ। ਉਹ ਸਾਨੂੰ ਕਚਹਿਰੀ ਚੜ੍ਹਾਉਣ ਲਈ ਕਾਹਲੀ ਹੈ। ਜੀਤਾ ਸਿੰਘ ਦੀ ਸੱਸ ਅਤੇ ਸਹੁਰਾ ਦੋਵੇਂ ਮਰ ਗਏ ਹਨ ਅਤੇ ਜੀਤਾ ਸਿੰਘ ਦੀ ਵਿਧਵਾ ਹੁਣ ਆਪਣੇ ਬਾਬੇ ਕੋਲ ਰਹਿੰਦੀ ਹੈ ਜੋ ਉਸ ਨੂੰ ਘੱਲਦਾ ਨਹੀਂ; ਕਹਿੰਦਾ ਹੈ ਕਿ ਜੀਤਾ ਸਿੰਘ ਦੇ ਮਰ ਜਾਣ ਕਾਰਨ ਉਹ ਆਪਣੀ ਪੋਤੀ ਨੂੰ ਉਹਨਾਂ ਦੇ ਨਹੀਂ ਘੱਲੇਗਾ। ਪਾਖਰ ਸਿੰਘ ਦੀ ਵਹੁਟੀ ਘਰ ਆ ਗਈ ਹੈ। ਮਿਹਰਬਾਨੀ ਕਰਕੇ ਮੇਰੇ ਖਤ ਦਾ ਜੁਆਬ ਥਾਣਾ ਨਿਹਾਲ ਸਿੰਘ ਵਾਲਾ, ਜਿਲ੍ਹਾ ਫੀਰਜ਼ਪੁਰ ਦੀ ਮਾਰਫਤ ਭੇਜਣਾ ਕਿਉਂ ਜੋ ਮੋਗਾ ਇਥੋਂ 18 ਮੀਲ ਹੈ ਜਿਥੇ ਆਉਣਾ ਜਾਣਾ ਤਕਲੀਫਦੇਹ ਹੈ। ਤੁਹਾਡੇ ਬਾਰੇ ਸੂਚਨਾ ਲੈਣ ਲਈ ਸਾਨੂੰ ਬੜੀ ਮੁਸ਼ਕਲ ਵਿਚ ਦੀ ਗੁਜ਼ਰਨਾ ਪੈਂਦਾ ਹੈ ਪਰ ਹੋਰ ਕੋਈ ਰਸਤਾ ਨਾ ਹੋਣ ਕਾਰਨ ਮੋਗੇ ਜਾਣਾ ਪੈਂਦਾ ਹੈ। ਤੁਸੀ ਬਿਨਾਂ ਕਿਸੇ ਉਕਾਈ ਦੇ ਆਪਣੇ ਖਤ ਥਾਣਾ ਨਿਹਾਲ ਸਿੰਘ ਵਾਲਾ ਨੂੰ ਹੀ ਭੇਜੋ। ਗੁਰਬਖਸ਼ ਸਿੰਘ ਅਤੇ ਟੱਬਰ ਦੇ ਹੋਰ ਜੀਆਂ ਵਲੋਂ ਸਤਿ ਸ੍ਰੀ ਅਕਾਲ। ਤੁਹਾਡੀ ਰਿਹਾਈ ਬਾਰੇ ਮੈਂ ਦੋ ਵਾਰ ਲਾਹੌਰ

ਕਾਗਜ਼ ਜਮਾਂ ਕਰਵਾਏ ਪਰ ਕੋਈ ਉੱਤਰ ਨਹੀਂ ਲੈ ਸਕੀ। ਮੈਂ ਇਸ ਮਾਮਲੇ ਵਿਚ ਬੇਵੱਸ ਹਾਂ। ਜੇ ਕਰ ਤੁਸੀਂ ਫੇਰ ਕਾਗਜ਼ ਭੇਜੋ ਤਾਂ ਸਰਕਾਰ ਦੇ ਪੇਸ਼ ਕਰਨ ਦਾ ਪ੍ਰਬੰਧ ਕਰ ਲਿਆ ਜਾਵੇਗਾ। ਮੇਰੇ ਤੁਹਾਨੂੰ ਲਿਖੇ ਤਿੰਨ ਪੱਤਰਾਂ ਬਾਰੇ ਅਜੇ ਤੱਕ ਮੈਨੂੰ ਨਹੀਂ ਪਤਾ ਇਹ ਤੁਹਾਡੇ ਪਾਸ ਪੁੱਜਦੇ ਵੀ ਹਨ ਕਿ ਨਹੀਂ। ਖਤ ਦਾ ਉੱਤਰ ਜਲਦੀ ਤੋਂ ਜਲਦੀ ਦੇਣਾ।

ਅਧਿਆਇ 2

# ਮਲੇਰਕੋਟਲੇ ਦੇ ਸ਼ਹੀਦ ਕੂਕੇ*

(ਡਿਪਟੀ ਕਮਿਸ਼ਨਰ, ਲੁਧਿਆਣਾ, ਮਿਸਟਰ ਕਾਵਨ ਦੇ ਹੁਕਮ ਨਾਲ 49 ਕੂਕੇ ਦੇਸ਼ਭਗਤ 17 ਜਨਵਰੀ 1872 ਅਤੇ ਬਾਕੀ 18 ਜਨਵਰੀ 1872 ਨੂੰ ਤੋਪ ਦੇ ਗੋਲੇ ਮਾਰ ਕੇ ਸ਼ਹੀਦ ਕੀਤੇ ਗਏ ਸਨ।)

1. ਹੀਰਾ ਸਿੰਘ ਪੁੱਤਰ ਕਾਨ੍ਹ ਸਿੰਘ, ਜ਼ਿਮੀਦਾਰ, ਪਿੰਡ ਸਕਰੌਦੀ ਥਾਣਾ ਭਵਾਨੀਗੜ੍ਹ
2. ਲਹਿਣਾ ਸਿੰਘ ਪੁੱਤਰ ਮਹਿਤਾਬ ਸਿੰਘ, ਜ਼ਿਮੀਦਾਰ, ਪਿੰਡ ਸਕਰੌਦੀ ਥਾਣਾ ਭਵਾਨੀਗੜ੍ਹ
3. ਜੈ ਸਿੰਘ ਪੁੱਤਰ ਗੰਡਾ ਸਿੰਘ, ਜ਼ਿਮੀਦਾਰ, ਪਿੰਡ ਭੱਦਲ ਬੂਹਾ ਥਾਣਾ ਅਮਲੋਹ, ਰਿਆਸਤ ਨਾਭਾ
4. ਕਾਨ੍ਹ ਸਿੰਘ ਪੁੱਤਰ ਅਕਰਦ ਸਿੰਘ, ਜ਼ਿਮੀਦਾਰ, ਪਿੰਡ ਲਹਿਰਾ, ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
5. ਦੇਵਾ ਸਿੰਘ ਪੁਤਰ ਹਕੂਮਤ ਸਿੰਘ, ਜ਼ਿਮੀਦਾਰ, ਪਿੰਡ ਲੋਹਗੜ੍ਹ, ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
6. ਨਰੈਣ ਸਿੰਘ ਪੁਤਰ ਮਹਿਤਾਬ ਸਿੰਘ, ਜ਼ਿਮੀਦਾਰ, ਪਿੰਡ ਰੜ੍ਹ, ਤਹਿਸੀਲ ਸ਼ੇਰਪੁਰ
7. ਮੋਗਾ ਸਿੰਘ ਪੁਤਰ ਸਾਹਿਬ ਸਿੰਘ, ਜ਼ਿਮੀਦਾਰ, ਪਿੰਡ ਮਹਿਰਾਜ, ਥਾਣਾ ਨਥਾਨਾ ਤਹਿਸੀਲ ਮੋਗਾ ਜ਼ਿਲਾ ਫਿਰੋਜ਼ਪੁਰ
8. ਵਰਿਆਮ ਸਿੰਘ ਪੁਤਰ ਅਮਰੀਕ ਸਿੰਘ, ਜ਼ਿਮੀਦਾਰ, ਪਿੰਡ ਮਹਿਰਾਜ, ਥਾਣਾ ਨਥਾਨਾ ਤਹਿਸੀਲ ਮੋਗਾ ਜ਼ਿਲਾ ਫਿਰੋਜ਼ਪੁਰ
9. ਅਤਰ ਸਿੰਘ ਪੁਤਰ ਭਾਗ ਸਿੰਘ, ਜ਼ਿਮੀਦਾਰ, ਪਿੰਡ ਮਹਿਰਾਜ ਥਾਣਾ ਨਥਾਨਾ ਤਹਿਸੀਲ ਮੋਗਾ ਜ਼ਿਲਾ ਫਿਰੋਜ਼ਪੁਰ

---

* ਰਿਆਸਤੀ ਰਿਕਾਰਡ ਵਿਚੋਂ ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ ਦੁਆਰਾ ਕੀਤੀ ਲੱਭਤ

10. ਗੁਰਮੁਖ ਸਿੰਘ ਪੁਤਰ ਖਜ਼ਾਨ ਸਿੰਘ, ਜ਼ਿਮੀਦਾਰ, ਪਿੰਡ ਫਰਵਾਹੀ ਰਿਆਸਤ ਕੋਟਲਾ
11. ਭੂਪ ਸਿੰਘ ਪੁਤਰ ਖਜ਼ਾਨ ਸਿੰਘ, ਜ਼ਿਮੀਦਾਰ, ਪਿੰਡ ਫਰਵਾਹੀ ਰਿਆਸਤ ਕੋਟਲਾ
12. ਖਜ਼ਾਨ ਸਿੰਘ ਪੁਤਰ ਵਜ਼ੀਰ ਸਿੰਘ, ਜ਼ਿਮੀਦਾਰ, ਪਿੰਡ ਮੱਲੋਕੇ ਰਿਆਸਤ ਫਰੀਦਕੋਟ
13. ਵਰਿਆਮ ਸਿੰਘ ਪੁਤਰ ਨਗਾਹੀਆ ਸਿੰਘ, ਜ਼ਿਮੀਦਾਰ, ਪਿੰਡ ਮੂੰਮ ਥਾਣਾ ਭਦੌੜ ਤਹਿਸੀਲ ਅਨਾਹਦਗੜ੍ਹ
14. ਕਾਨ੍ਹ ਸਿੰਘ ਪੁਤਰ ਡੱਲਾ ਸਿੰਘ, ਜ਼ਿਮੀਦਾਰ, ਪਿੰਡ ਲਹਿਰਾ ਥਾਣਾ ਸੁਨਾਮ
15. ਨੱਥਾ ਸਿੰਘ ਪੁਤਰ ਬੁੱਧ ਸਿੰਘ, ਜ਼ਿਮੀਦਾਰ, ਪਿੰਡ ਬਰਨਾਲਾ ਰਿਆਸਤ ਪਟਿਆਲਾ
16. ਹੀਰਾ ਸਿੰਘ ਪੁਤਰ ਮਹਿਤਾਬਾ ਸਿੰਘ, ਜ਼ਿਮੀਦਾਰ, ਪਿੰਡ ਰੜ੍ਹ ਥਾਣਾ ਤੇ ਤਹਿਸੀਲ ਸ਼ੇਰਪੁਰ
17. ਵਰਿਆਮ ਸਿੰਘ ਪੁਤਰ ਮੱਖਣ ਸਿੰਘ, ਜ਼ਿਮੀਦਾਰ, ਪਿੰਡ ਬਰਨਾਲਾ ਥਾਣਾ ਤੇ ਤਹਿਸੀਲ ਅਨਾਹਦਗੜ੍ਹ
18. ਸੁਜਾਨ ਸਿੰਘ ਪੁਤਰ ਸੁੱਚਾ ਸਿੰਘ, ਜ਼ਿਮੀਦਾਰ, ਪਿੰਡ ਰੱਬੋਂ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
19. ਉੱਤਮ ਸਿੰਘ ਪੁਤਰ ਮਿਹਰ ਸਿੰਘ, ਜ਼ਿਮੀਦਾਰ, ਪਿੰਡ ਰੁੜਕਾ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
20. ਅਤਰ ਸਿੰਘ ਪੁਤਰ ਦੇਸਾ ਸਿੰਘ, ਜ਼ਿਮੀਦਾਰ, ਪਿੰਡ ਮਛਰਾਏ ਥਾਣਾ ਤੇ ਤਹਿਸੀਲ ਅਮਲੋਹ ਰਿਆਸਤ ਨਾਭਾ
21. ਜਵਾਹਰ ਸਿੰਘ ਪੁਤਰ ਦੇਸਾ ਸਿੰਘ, ਜ਼ਿਮੀਦਾਰ, ਪਿੰਡ ਮਛਰਾਏ ਥਾਣਾ ਤੇ ਤਹਿਸੀਲ ਅਮਲੋਹ ਰਿਆਸਤ ਨਾਭਾ
22. ਬਸੰਤ ਸਿੰਘ ਪੁਤਰ ਸੁਜਾਨ ਸਿੰਘ ਖਾਕਰੋਬ ਪਿੰਡ ਸੇਲਬਰਾਹ
23. ਨਿਹਾਲ ਸਿੰਘ ਪੁਤਰ ਬੂਟਾ ਸਿੰਘ ਪਿੰਡ ਲਹਿਰਾ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
24. ਗੁਲਾਬ ਸਿੰਘ ਪੁਤਰ ਜਮੀਅਤ ਸਿੰਘ, ਜ਼ਿਮੀਦਾਰ, ਪਿੰਡ ਮਿਸਰਾਂ ਵਾਲਾ ਜ਼ਿਲਾ ਅੰਮ੍ਰਿਤਸਰ

25. ਬੇਲਾ ਸਿੰਘ ਪੁਤਰ ਰਾਮ ਸਿੰਘ ਖਾਕਰੋਬ ਪਿੰਡ ਰੱਬੋਂ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
26. ਮਿੱਤ ਸਿੰਘ ਪੁਤਰ ਬੁੱਧ ਸਿੰਘ ਖਾਕਰੋਬ ਪਿੰਡ ਸਰਕੌਦੀ ਥਾਣਾ ਤੇ ਤਹਿਸੀਲ ਭਵਾਨੀਗੜ੍ਹ
27. ਜਵਾਹਰ ਸਿੰਘ ਪੁਤਰ ਊਧਮ ਸਿੰਘ ਖਾਕਰੋਬ ਪਿੰਡ ਬਾਲੀਆਂ ਥਾਣਾ ਤੇ ਤਹਿਸੀਲ ਸ਼ੇਰਪੁਰ
28. ਖਜ਼ਾਨ ਸਿੰਘ ਪੁਤਰ ਭਗਵਾਨ ਸਿੰਘ ਖਾਕਰੋਬ ਪਿੰਡ ਪੀਰ ਕੇ ਕੋਟ ਤਹਿਸੀਲ ਰਾਇਸਰ
29. ਸੇਢਾ ਸਿੰਘ ਪੁਤਰ ਦਿਆ ਸਿੰਘ, ਜ਼ਿਮੀਦਾਰ, ਪਿੰਡ ਰੱਬੋਂ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
30. ਸੋਭਾ ਸਿੰਘ ਪੁਤਰ ਦਿਆ ਸਿੰਘ, ਜ਼ਿਮੀਦਾਰ, ਪਿੰਡ ਰੱਬੋਂ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
31. ਵਜ਼ੀਰ ਸਿੰਘ ਪੁਤਰ ਬਾਰਾ ਸਿੰਘ, ਜ਼ਿਮੀਦਾਰ, ਪਿੰਡ ਰੱਬੋਂ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
32. ਗੁਰਮੁਖ ਸਿੰਘ ਪੁੱਤਰ ਬਹਾਲ ਸਿੰਘ ਤਾਜਰ ਪਿੰਡ ਲਤਾਲਾ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
33. ਬੀਰ ਸਿੰਘ ਪੁਤਰ ਸੁਹੇਲ ਸਿੰਘ, ਜ਼ਿਮੀਦਾਰ, ਪਿੰਡ ਮੂੰਮ ਭਦੌੜ ਤਹਿਸੀਲ ਅਨਾਹਦਗੜ੍ਹ
34. ਭੂਪ ਸਿੰਘ ਪੁਤਰ ਮਿਹਰ ਸਿੰਘ, ਜ਼ਿਮੀਦਾਰ, ਪਿੰਡ ਦਿਆਲਗੜ੍ਹ ਥਾਣਾ ਤੇ ਤਹਿਸੀਲ ਭਵਾਨੀਗੜ੍ਹ
35. ਵਸਾਵਾ ਸਿੰਘ ਪੁਤਰ ਸੌਂਧਾ ਸਿੰਘ, ਜ਼ਿਮੀਦਾਰ, ਪਿੰਡ ਦਿਆਲਗੜ੍ਹ ਥਾਣਾ ਤੇ ਤਹਿਸੀਲ ਭਵਾਨੀਗੜ੍ਹ
36. ਵਰਿਆਮ ਸਿੰਘ ਪੁਤਰ ਲਹਿਣਾ ਸਿੰਘ, ਜ਼ਿਮੀਦਾਰ, ਪਿੰਡ ਦਿਆਲਗੜ੍ਹ ਥਾਣਾ ਤੇ ਤਹਿਸੀਲ ਭਵਾਨੀਗੜ੍ਹ
37. ਅਨੂਪ ਸਿੰਘ ਪੁਤਰ ਮਹਿਤਾਬ ਸਿੰਘ, ਜ਼ਿਮੀਦਾਰ, ਪਿੰਡ ਸਕਰੌਦੀ ਥਾਣਾ ਤੇ ਤਹਿਸੀਲ ਭਵਾਨੀਗੜ੍ਹ
38. ਭੂਪ ਸਿੰਘ ਪੁਤਰ ਭੂਰਾ ਸਿੰਘ, ਜ਼ਿਮੀਦਾਰ, ਪਿੰਡ ਦੀਵਾ ਥਾਣਾ ਤੇ ਤਹਿਸੀਲ ਸਾਹਿਬਗੜ੍ਹ
39. ਰਤਨ ਸਿੰਘ ਪੁਤਰ ਚਤਰ ਸਿੰਘ, ਜ਼ਿਮੀਦਾਰ, ਪਿੰਡ ਗੁਮਟੀ ਥਾਣਾ ਤੇ ਤਹਿਸੀਲ ਸ਼ੇਰਪੁਰ

40. ਗੁਰਦਿੱਤ ਸਿੰਘ ਪੁਤਰ ਰੱਬੀ ਸਿੰਘ, ਜ਼ਿਮੀਦਾਰ, ਪਿੰਡ ਰੜ੍ਹ ਥਾਣਾ ਤੇ ਤਹਿਸੀਲ ਸ਼ੇਰਪੁਰ

41. ਬਿਸ਼ਨ ਸਿੰਘ ਪੁਤਰ ਮਹਿਤਾਬ ਸਿੰਘ, ਜ਼ਿਮੀਦਾਰ, ਪਿੰਡ ਰੜ੍ਹ ਥਾਣਾ ਤੇ ਤਹਿਸੀਲ ਸ਼ੇਰਪੁਰ

42. ਦਸੌਂਧਾ ਸਿੰਘ ਪੁਤਰ ਬੀਰ ਸਿੰਘ ਤਾਜਰ ਪਿੰਡ ਬਿਲਾਸਪੁਰ ਥਾਣਾ ਖਮਾਣੋਂ

43. ਹਰਨਾਮ ਸਿੰਘ ਪੁਤਰ ਜੈ ਸਿੰਘ, ਜ਼ਿਮੀਦਾਰ, ਪਿੰਡ ਘਨੌਰੀ ਤਹਿਸੀਲ ਸ਼ੇਰਪੁਰ ਜ਼ਿਲਾ ਅਮਰਗੜ੍ਹ

44. ਵਰਿਆਮ ਸਿੰਘ ਪੁਤਰ ਮਹੀਆ ਸਿੰਘ, ਜ਼ਿਮੀਦਾਰ, ਪਿੰਡ ਬਹਾਦਰ ਸਿੰਘ ਵਾਲਾ ਜ਼ਿਲਾ ਅੰਬਾਲਾ

45. ਪਰੇਮ ਸਿੰਘ ਪੁਤਰ ਮਾਨ ਸਿੰਘ, ਜ਼ਿਮੀਦਾਰ, ਪਿੰਡ ਗਗੜਪੁਰ ਥਾਣਾ ਤੇ ਤਹਿਸੀਲ ਸੰਗਰੂਰ ਰਿਆਸਤ ਜੀਂਦ

46. ਕਾਨ੍ਹ ਸਿੰਘ ਪੁਤਰ ਹਰਗੁਲਾਲ ਸਿੰਘ ਰਾਮਗੜ੍ਹੀਆ ਪਿੰਡ ਸੰਗੋਵਾਲ ਥਾਣਾ ਤੇ ਤਹਿਸੀਲ ਸਾਹਿਬਗੜ੍ਹ

47. ਹਰਨਾਮ ਸਿੰਘ ਪੁਤਰ ਦਲੇਲ ਸਿੰਘ, ਜ਼ਿਮੀਦਾਰ, ਪਿੰਡ ਮੰਡੀ ਥਾਣਾ ਨੇਹੀਆਂਵਾਲਾ ਰਿਆਸਤ ਜੀਂਦ

48. ਅਲਬੇਲ ਸਿੰਘ ਪੁਤਰ ਸੁਜਾਨ ਸਿੰਘ, ਜ਼ਿਮੀਦਾਰ, ਪਿੰਡ ਬਾਲੀਆਂ ਥਾਣਾ ਤੇ ਤਹਿਸੀਲ ਸਾਹਿਬਗੜ੍ਹ (ਸ਼ੇਰਪੁਰ)

49. ਸੱਦਾ ਸਿੰਘ ਪੁਤਰ ਮਹਾਂ ਸਿੰਘ ਰਾਮਗੜ੍ਹੀਆ ਪਿੰਡ ਰੜ੍ਹ ਥਾਣਾ ਤੇ ਤਹਿਸੀਲ ਸ਼ੇਰਪੁਰ

50. ਹਰਨਾਮ ਸਿੰਘ ਪੁਤਰ ਚੜ੍ਹਤ ਸਿੰਘ ਰਾਮਗੜ੍ਹੀਆ ਪਿੰਡ ਰੜ੍ਹ ਥਾਣਾ ਤੇ ਤਹਿਸੀਲ ਸ਼ੇਰਪੁਰ

51. ਬਖਸ਼ਾ ਸਿੰਘ ਪੁਤਰ ਤਾਰਾ ਸਿੰਘ ਅਰੋੜਾ ਪਿੰਡ ਜੰਡਵਾਲਾ ਜ਼ਿਲਾ ਸਰਸਾ

52. ਚੜ੍ਹਤ ਸਿੰਘ ਪੁਤਰ ਧਰਮ ਸਿੰਘ, ਜ਼ਿਮੀਦਾਰ, ਪਿੰਡ ਬਾਲੀਆਂ ਥਾਣਾ ਤੇ ਤਹਿਸੀਲ ਸ਼ੇਰਪੁਰ

53. ਰੂੜ ਸਿੰਘ ਪੁਤਰ ਬੂਟਾ ਸਿੰਘ ਰਾਮਗੜ੍ਹੀਆ ਪਿੰਡ ਮੱਲੂ ਮਾਜਰਾ ਥਾਣਾ ਤੇ ਤਹਿਸੀਲ ਸ਼ੇਰਪੁਰ

54. ਕੇਸਰ ਸਿੰਘ ਪੁਤਰ ਧਿਆਨ ਸਿੰਘ ਪਿੰਡ ਗਿੱਲ ਥਾਣਾ ਫੂਲ ਰਿਆਸਤ ਨਾਭਾ

55. ਚੜ੍ਹਤ ਸਿੰਘ ਪੁਤਰ ਮਾਘ ਸਿੰਘ, ਜ਼ਿਮੀਦਾਰ, ਪਿੰਡ ਰੁੜਕਾ ਥਾਣਾ ਡੇਹਲੋਂ ਜ਼ਿਲਾ ਲੁਧਿਆਣਾ
56. ਭਗਤ ਸਿੰਘ ਪੁਤਰ ਦਿਆਲ ਸਿੰਘ, ਜ਼ਿਮੀਦਾਰ, ਪਿੰਡ ਕਾਂਝਲਾ ਥਾਣਾ ਤੇ ਤਹਿਸੀਲ ਸ਼ੇਰਪੁਰ
57. ਜੀਵਨ ਸਿੰਘ ਪੁਤਰ ਧੌਂਕਲ ਸਿੰਘ, ਜ਼ਿਮੀਦਾਰ, ਪਿੰਡ ਫੂਲ ਥਾਣਾ ਤੇ ਤਹਿਸੀਲ ਸੁਨਾਮ
58. ਸੋਭਾ ਸਿੰਘ ਪੁਤਰ ਖਜ਼ਾਨ ਸਿੰਘ, ਜ਼ਿਮੀਦਾਰ, ਪਿੰਡ ਭੱਦਲ ਬੂਹਾ ਥਾਣਾ ਅਮਲੋਹ ਰਿਆਸਤ ਨਾਭਾ
59. ਸ਼ਾਮ ਸਿੰਘ ਪੁਤਰ ਵੀਰ ਸਿੰਘ, ਜ਼ਿਮੀਦਾਰ, ਪਿੰਡ ਜੋਗਾ ਰੱਲਾ ਥਾਣਾ ਭੀਖੀ
60. ਸੱਦਾ ਸਿੰਘ ਪੁਤਰ ਰੂਪ ਸਿੰਘ, ਜ਼ਿਮੀਦਾਰ, ਪਿੰਡ ਜੋਗਾ ਰੱਲਾ ਥਾਣਾ ਭੀਖੀ
61. ਮਹਾਂ ਸਿੰਘ ਪੁਤਰ ਮੰਗਲ ਸਿੰਘ, ਜ਼ਿਮੀਦਾਰ, ਪਿੰਡ ਚਾਓ ਕੇ ਥਾਣਾ ਮਲੌਦ ਇਲਾਕਾ ਕੋਟ
62. ਚੜ੍ਹਤ ਸਿੰਘ ਪੁਤਰ ਰਾਮ ਸਿੰਘ, ਜ਼ਿਮੀਦਾਰ, ਪਿੰਡ ਬਾਲੀਆਂ ਥਾਣਾ ਤੇ ਤਹਿਸੀਲ ਸ਼ੇਰਪੁਰ
63. ਰੂੜ ਸਿੰਘ ਪੁਤਰ ਜੱਸਾ ਸਿੰਘ, ਜ਼ਿਮੀਦਾਰ, ਪਿੰਡ ਬਿਸ਼ਨਪੁਰਾ ਥਾਣਾ ਸਾਹਿਬਗੜ੍ਹ
64. ਹੀਰਾ ਸਿੰਘ ਪੁਤਰ ਵੀਰ ਸਿੰਘ, ਜ਼ਿਮੀਦਾਰ, ਪਿੰਡ ਪਿੱਥੋ ਕੇ ਥਾਣਾ ਫੂਲ ਰਿਆਸਤ ਨਾਭਾ
65. ਚਤਰ ਸਿੰਘ ਪੁਤਰ ਗੁਲਾਬ ਸਿੰਘ, ਜ਼ਿਮੀਦਾਰ, ਪਿੰਡ ਗੁਮਟੀ ਥਾਣਾ ਤੇ ਤਹਿਸੀਲ ਸ਼ੇਰਪੁਰ
66. ਕਟਾਰ ਸਿੰਘ ਪੁਤਰ ਟੇਕ ਸਿੰਘ, ਜ਼ਿਮੀਦਾਰ, ਪਿੰਡ ਧਨੌਲਾ ਰਿਆਸਤ ਨਾਭਾ

## ਅਧਿਆਇ 3

# ਸਤਿਗੁਰੂ ਰਾਮ ਸਿੰਘ ਦੇ ਸਮਕਾਲੀ ਹੋਰ ਪ੍ਰਸਿੱਧ ਕੂਕੇ*

(ਸਤਿਗੁਰੂ ਰਾਮ ਸਿੰਘ ਨੂੰ ਦੇਸ਼ ਨਿਕਾਲ਼ਾ ਦੇ ਕੇ ਪੰਜਾਬ ਤੋਂ ਦੂਰ ਭੇਜੇ ਜਾਣ ਦੇ ਬਾਵਜੂਦ ਅੰਗਰੇਜ਼ ਸਰਕਾਰ ਕੂਕਾ ਸੰਗਤ ਤੋਂ ਭੈਅ ਖਾਂਦੀ ਰਹੀ। ਉਸ ਦੀ ਨਿਗਾਹ ਵਿੱਚ ਹਰ ਕੂਕਾ 'ਸ਼ੱਕੀ' ਕਿਰਦਾਰ ਵਾਲਾ ਵਿਅਕਤੀ ਸੀ।ਇਸ ਲਈ ਇਹਨਾਂ 'ਸ਼ੱਕੀ' ਵਿਅਕਤੀਆਂ ਉੱਪਰ ਨਿਰੰਤਰ ਨਜ਼ਰ ਰੱਖਣ ਲਈ ਇਹਨਾਂ ਦੀ ਜ਼ਿਲ੍ਹਾਵਾਰ ਸੂਚੀ ਤਿਆਰ ਕਰਕੇ 4 ਫਰਵਰੀ 1881 ਈਸਵੀ ਦੇ 'ਗੁਪਤ' ਪੱਤਰ ਨੰ: 30 ਦੁਆਰਾ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਅਤੇ ਪੁਲਸ ਮੁਖੀਆਂ ਨੂੰ ਗੁਪਤ ਰੀਕਾਰਡ ਵਿੱਚ ਰੱਖਣ ਲਈ ਭੇਜੀ ਗਈ।ਨਾਲ ਹੀ ਇਸ ਸੂਚੀ ਵਿੱਚ ਦਰਜ ਸੂਚਨਾ ਨੂੰ ਤਾਜ਼ਾ ਤਰੀਨ ਰੱਖਣ ਲਈ ਇਹ ਹਦਾਇਤ ਕੀਤੀ ਗਈ ਕਿ "ਜਦੋਂ ਇਸ ਸੂਚੀ ਵਿੱਚ ਸ਼ਾਮਲ ਵਿਅਕਤੀ ਚਲਾਣਾ ਕਰਦਾ ਹੈ ਜਾਂ ਧਿਆਨ ਖਿੱਚਣਯੋਗ ਕੋਈ ਕਾਰਵਾਈ ਕਰਦਾ ਹੈ ਤਾਂ ਜ਼ਿਲ੍ਹਾ ਪੁਲਸ ਸੁਪਰਡੈਂਟ, ਜਿਸ ਦੇ ਜ਼ਿਲ੍ਹੇ ਵਿੱਚ ਉਹ ਵਿਅਕਤੀ ਰਹਿੰਦਾ ਸੀ ਜਾਂ ਹੈ, ਆਪਣੇ ਸਰਕਲ ਦੇ ਡਿਪਟੀ ਇੰਸਪੈਕਟਰ ਜਨਰਲ, ਪੁਲਸ ਦੇ ਮਾਰਫ਼ਤ ਇਸ ਸੰਬੰਧੀ ਰੀਪੋਰਟ ਤੁਰੰਤ ਭੇਜੇ ਅਤੇ ਇਸ ਮਤਲਬ ਦਾ ਇੰਦਰਾਜ ਜ਼ਿਲ੍ਹਾ ਸੁਪਰਡੈਂਟ ਵਾਲੇ ਪੱਤਰ ਵਿੱਚ ਰੀਮਾਰਕਸ ਵਾਲੇ ਖਾਨੇ ਵਿੱਚ ਕਰੇ।"

ਲਗਭਗ ਪੌਣੇ ਚਾਰ ਸੌ ਵਿਅਕਤੀਆਂ ਦੀ ਇਸ ਸੂਚੀ ਵਿੱਚੋਂ ਚੋਣਵੇਂ ਕੂਕਾ ਕਾਰਜਕਰਤਾਵਾਂ ਬਾਰੇ ਜਾਣਕਾਰੀ ਹੇਠਾਂ ਦਿੱਤੀ ਜਾਂਦੀ ਹੈ।

ਇਹ ਧਿਆਨ ਰੱਖਣ ਯੋਗ ਹੈ ਕਿ ਇਕ ਤਾਂ ਇਹ ਰੀਪੋਰਟ ਅੰਗਰੇਜ਼ ਅਧਿਕਾਰੀਆਂ ਦੁਆਰਾ ਸਮਕਾਲੀ ਕੂਕਾ ਮਹਾਂਪੁਰਖਾਂ ਬਾਰੇ ਤਿਆਰ ਕੀਤੀ ਗਈ ਹੋਣ ਕਾਰਨ ਵਰਤਮਾਨ ਕਾਲ ਵਿੱਚ ਲਿਖੀ ਗਈ ਹੈ; ਦੂਜੇ ਜਿੰਨਾ ਵੱਧ ਕੋਈ ਵਿਅਕਤੀ ਸਤਿਗੁਰੂ ਰਾਮ ਸਿੰਘ ਦਾ ਸ਼ਰਧਾਲੂ ਅਤੇ ਉਹਨਾਂ ਦੇ ਇਸ਼ਾਰੇ ਉੱਤੇ ਜਾਨ ਤੱਕ ਵਾਰਨ ਲਈ ਤਤਪਰ ਸੀ, ਅੰਗਰੇਜ਼ ਅਧਿਕਾਰੀਆਂ ਲਈ ਉਹ ਓਨਾ ਹੀ ਵਧੇਰੇ "ਖਰੂਦੀ", "ਖਤਰਨਾਕ", "ਬੁਰੇ ਆਚਰਣ ਵਾਲਾ" ਸੀ।ਸੋ ਅਜਿਹੀਆਂ ਟਿੱਪਣੀਆਂ ਨੂੰ ਸਹੀ ਪਰਿਪੇਖ ਵਿੱਚ ਰੱਖ ਕੇ ਵਿਚਾਰਿਆ ਜਾਣਾ ਚਾਹੀਦਾ ਹੈ।

ਕਿਸੇ ਵਿਅਕਤੀ ਵਿਸ਼ੇਸ਼ ਦੀਆਂ ਸਰਗਰਮੀਆਂ ਦਾ ਵੇਰਵਾ ਅੰਕਿਤ ਕੀਤੇ

---

*ਵਧੇਰੇ ਜਾਣਕਾਰੀ ਲਈ ਪੜ੍ਹੋ ਸ. ਸੁਵਰਨ ਸਿੰਘ ਵਿਰਕ ਲਿਖਤ ਵੱਡ ਆਕਾਰੀ ਪੁਸਤਕ "ਕੂਕਾ ਲਹਿਰ ਦੇ ਅਮਰ ਨਾਇਕ"

ਜਾਣ ਤੋਂ ਪਹਿਲਾਂ ਉਸ ਬਾਰੇ ਵਿਅਕਤੀਗਤ ਸੂਚਨਾ ਹੇਠ ਲਿਖੇ ਅਨੁਸਾਰ ਦਰਜ ਕੀਤੀ ਗਈ ਹੈ: ਵਿਅਕਤੀ ਦਾ ਨਾਉਂ ਅਤੇ ਪਹਿਚਾਣ-ਪਦ ਜਿਵੇਂ ਸੂਬਾ, ਦੀਵਾਨ, ਆਦਿ ਜੇ ਕਰ ਕੋਈ ਪ੍ਰਚਲਤ ਸੀ; ਪਿਤਾ ਦਾ ਨਾਉਂ; ਕਿੱਤਾ; ਕ੍ਰਮਵਾਰ ਪਿੰਡ, ਥਾਣੇ ਅਤੇ ਜ਼ਿਲ੍ਹੇ ਦਾ ਨਾਉਂ।ਭਾਵੇਂ ਰਾਜਨੀਤਿਕ ਅਤੇ ਪ੍ਰਬੰਧਕੀ ਤਬਦੀਲੀਆਂ ਕਾਰਨ ਕੁੱਝ ਵਿਅਕਤੀਆਂ ਦੇ ਰਿਹਾਇਸ਼ੀ ਟਿਕਾਣਿਆਂ ਦੇ ਥਾਣੇ ਅਤੇ ਜ਼ਿਲ੍ਹੇ ਬਦਲ ਗਏ ਹਨ ਪਰ ਇੱਥੇ ਮੂਲ ਰੀਕਾਰਡ ਵਿੱਚ ਉਪਲਬਧ ਸੂਚਨਾ ਹੀ ਦਰਜ ਕੀਤੀ ਗਈ ਹੈ।ਪਾਠਕਾਂ ਦੀ ਸੁਖੈਨਤਾ ਹਿਤ ਪਹਿਲੇ ਅੰਦਰਾਜ ਵਿੱਚ ਇਸ ਤਰਤੀਬ ਦਾ ਵੇਰਵਾ ਸ਼ਾਮਲ ਕਰ ਦਿੱਤਾ ਗਿਆ ਹੈ।)

1. **ਅਤਰ ਸਿੰਘ** (ਵਿਅਕਤੀ ਦਾ ਨਾਉਂ), ਸਾਹਿਬ ਸਿੰਘ (ਪਿਤਾ ਦਾ ਨਾਉਂ); ਵਾਹਕ (ਕਿੱਤਾ), ਦਾਖਾ (ਪਿੰਡ ਦਾ ਨਾਉਂ), ਦਾਖਾ (ਥਾਣਾ), ਲੁਧਿਆਣਾ (ਜ਼ਿਲ੍ਹਾ)

ਪੱਕਾ ਰੰਗ, ਮਾਤਾ ਦੇ ਦਾਗ, ਸੱਜੀ ਅੱਖ ਵਿੱਚ ਫੋਲਾ, ਲੰਮੀ ਦਾੜ੍ਹੀ ਵਿੱਚ ਕੋਈ ਕੋਈ ਧੌਲ਼ਾ,ਉਮਰ ਲਗਭਗ 42 ਸਾਲ।

ਕੁੱਝ ਜ਼ਮੀਨ ਦਾ ਮਾਲਕ ਹੈ ਅਤੇ ਕਦੇ ਕਦਾਈਂ ਸੰਦੇਸ਼ਵਾਹਕ ਦਾ ਕੰਮ ਕਰਦਾ ਹੈ। ਕੂਕਾ ਮਤ ਦਾ ਪ੍ਰਚਾਰ ਕਰਦਾ ਹੈ ਅਤੇ ਫਿਰਕੇ ਵਿੱਚ ਬਹੁਤ ਇੱਜ਼ਤ ਨਾਲ ਵੇਖਿਆ ਜਾਂਦਾ ਹੈ।

2. **ਅਤਰ ਸਿੰਘ**, ਖਜ਼ਾਨ ਸਿੰਘ, ਲੁਧਿਆਣਾ, ਲੁਧਿਆਣਾ, ਲੁਧਿਆਣਾ

ਸਾਫ ਰੰਗ,ਖੱਬੀ ਗੱਲ੍ਹ ਉੱਤੇ ਮਹੁਕੇ ਦਾ ਨਿਸ਼ਾਨ, ਉਮਰ ਲਗਭਗ 30 ਸਾਲ।

ਇਹ ਸਾਜ਼ਿਸ਼ੀ ਇਖਲਾਕ ਦਾ ਮਾਲਕ ਹੈ ਅਤੇ ਸਤਿਗੁਰੂ ਬੁੱਧ ਸਿੰਘ, ਜਿਸ ਨੂੰ ਇਹ ਲੁਧਿਆਣੇ ਤੋਂ ਹਰ ਪ੍ਰਕਾਰ ਦੀ ਸੂਚਨਾ ਪਹੁੰਚਾਉਂਦਾ ਹੈ, ਦਾ ਵਿਸ਼ਵਾਸਪਾਤਰ ਹੈ।ਭੈਣੀ ਸਾਹਿਬ ਵਿਖੇ ਕੂਕਿਆਂ ਨਾਲ ਸੰਬੰਧਿਤ ਵਿਚਾਰੇ ਜਾਣ ਵਾਲੇ ਹਰ ਮਾਮਲੇ ਵਿੱਚ ਉਸ ਦੀ ਸਲਾਹ ਲਈ ਜਾਂਦੀ ਹੈ।ਉਹ ਅਨਾਜ ਦਾ ਵਪਾਰ ਕਰਕੇ ਗੁਜ਼ਰ ਕਰਦਾ ਹੈ।

3. **ਅਤਰ ਸਿੰਘ**; ਸ. ਦੇਵਾ ਸਿੰਘ,; ਵਾਹਕ; ਕੋਟ ਕਛਵਾ, ਅੰਬਾਲਾ, ਅੰਬਾਲਾ

ਪੱਕਾ ਰੰਗ, ਚਿਹਰੇ ਉੱਤੇ ਮਾਤਾ ਦੇ ਦਾਗ; ਸਿਰ, ਦਾੜ੍ਹੀ ਅਤੇ ਮੁੱਛਾਂ ਦੇ ਸਫ਼ੈਦ ਵਾਲਾਂ ਵਿੱਚ ਕੋਈ ਕੋਈ ਕਾਲਾ ਵਾਲ, ਦਾੜ੍ਹੀ ਚਿੱਟੀ; ਸੱਜੀ ਪੁੜਪੁੜੀ ਉੱਤੇ ਫੋੜੇ ਦਾ ਦਾਗ; ਲੰਮਾ ਅਤੇ ਪਤਲਾ ਜੁੱਸਾ; ਉਮਰ ਲਗਭਗ 55 ਸਾਲ; ਗੁਰਮੁਖੀ ਚੰਗੀ ਤਰ੍ਹਾਂ ਪੜ੍ਹ ਲਿਖ ਸਕਦਾ ਹੈ।

ਪਹਿਲਾਂ ਅਵਧ ਪੁਲਸ ਵਿੱਚ ਸੁਲਤਾਨਪੁਰ ਜ਼ਿਲ੍ਹੇ ਦਾ ਇੰਸਪੈਕਟਰ ਰਿਹਾ, ਜਿੱਥੋਂ ਜਾਗੀਰ ਮਿਲੀ ਅਤੇ ਪੈਨਸ਼ਨ ਵੀ ਲੈਂਦਾ ਹੈ; ਉਸ ਦਾ ਫਿਰਕੇ ਵਿੱਚ ਬਹੁਤ ਪ੍ਰਭਾਵ ਹੈ ਅਤੇ ਇਸ ਦੇ ਮੈਂਬਰ ਅਕਸਰ ਹੀ ਉਸ ਪਾਸ ਆਉਂਦੇ ਹਨ; ਉਹ ਚਲਾਕ ਪਰ ਵਧੀਕੀ ਨਾ ਕਰਨ ਵਾਲਾ ਵਿਅਕਤੀ ਹੈ।

**4. ਅਤਰ ਸਿੰਘ ਉਰਫ ਜੀਤੂ**, ਦੇਸਾ ਸਿੰਘ; ਵਾਹਕ; ਖੰਨਾ, ਖੰਨਾ ਲੁਧਿਆਣਾ

ਕਣਕਵੰਨਾ ਰੰਗ, ਚੌੜਾ ਚਿਹਰਾ, ਸਫ਼ੈਦ ਦਾੜ੍ਹੀ, ਪਤਲਾ, ਉਮਰ ਲਗਭਗ 68 ਸਾਲ। ਇਹ ਬੇਇਤਬਾਰਾ ਵਿਅਕਤੀ ਹੈ ਅਤੇ ਭੈਣੀ ਸਾਹਿਬ ਨਾਲ ਨਿਰੰਤਰ ਸੰਪਰਕ ਰੱਖਦਾ ਹੈ।ਉਹ ਬਰਤਾਨਵੀ ਸਰਕਾਰ ਨੂੰ ਪਲਟਾ ਕੇ ਗੁਰੂ ਰਾਮ ਸਿੰਘ ਦੇ ਰਾਜ ਦੀ ਸਥਾਪਨਾ ਲਈ ਮੌਕਾ ਭਾਲਦਾ ਹੈ।

**5. ਅਤਰ ਸਿੰਘ ਸੂਬਾ**; ਬੁੱਧੂ, (ਕਿੱਤਾ ਦੱਸਿਆ ਨਹੀਂ), ਖੱਟੜਾ ਚਹਾਰਮੀ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਭੂਰੀਆਂ ਅੱਖਾਂ, ਚੌੜਾ ਨੱਕ, ਕੱਦ ਅਤੇ ਜੁੱਸੇ ਪੱਖੋਂ ਦਰਮਿਆਨਾ, ਉਮਰ ਲਗਭਗ 48ੂ ਸਾਲ।

ਕੂਕਿਆਂ ਦੇ ਲੰਗਰ ਲਈ ਆਪਣੀ ਸਾਰੀ ਜ਼ਮੀਨ ਵੇਚ ਦਿੱਤੀ ਅਤੇ ਹੁਣ ਆਪਣੀ ਧੀ ਦੇ ਨਾਲ ਇਧਰ ਉਧਰ ਘੁੰਮਦਾ ਹੈ।1872 ਦੇ ਕੂਕਾ ਬਲਵੇ ਵੇਲੇ ਹਾਜ਼ਰ ਸੀ, 1875 ਵਿੱਚ ਇਕ ਗ਼ੈਰਕਨੂੰਨੀ ਸਭਾ ਵਿੱਚ ਸ਼ਾਮਲ ਹੋਣ ਅਤੇ ਭੜਕਾਊ ਭਾਸ਼ਾ ਵਰਤਣ ਕਾਰਨ ਮੁਕੱਦਮੇ ਵਿੱਚ ਫਸਿਆ, ਨੌਂ ਮਹੀਨੇ ਦੀ ਕੈਦ ਅਤੇ 200 ਰੁਪਏ ਜੁਰਮਾਨੇ ਦੀ ਸਜ਼ਾ ਹੋਈ।

**6. ਅਤਰ ਸਿੰਘ ਨੰਬਰਦਾਰ**; ਸੀਤਲ ਸਿੰਘ, ਵਾਹਕ; ਮਾਛੀਵਾੜਾ, ਮਾਛੀਵਾੜਾ, ਲੁਧਿਆਣਾ

ਪੱਕਾ ਰੰਗ, ਲੰਮਾ ਨੱਕ, ਉੱਪਰਲਾ ਬੁੱਲ੍ਹ ਮੋਟਾ, ਲੰਮਾ ਚਿਹਰਾ, ਲੰਮਾ ਅਤੇ ਪਤਲਾ, ਉਮਰ 42 ਸਾਲ।

ਇਹ ਆਦਮੀ ਕਿਵੇਂ ਨਾ ਕਿਵੇਂ ਮਲੇਰਕੋਟਲੇ ਉੱਤੇ ਹੋਏ ਹਮਲੇ ਨਾਲ ਸੰਬੰਧਿਤ ਸੀ।ਉਹ ਗੁਰੂ ਰਾਮ ਸਿੰਘ ਦਾ ਮਿੱਤਰ ਸੀ ਅਤੇ ਫਲਸਰੂਪ ਕੂਕੇ ਉਸ ਦੀ ਬਹੁਤ ਇੱਜ਼ਤ ਕਰਦੇ ਹਨ।ਹੁਣ ਉਸ ਦੇ ਸਤਿਗੁਰੂ ਬੁੱਧ ਸਿੰਘ ਨਾਲ ਵੀ ਨਿਕਟ ਸੰਬੰਧ ਹਨ।ਅਤਰ ਸਿੰਘ ਕੱਟੜਪੰਥੀ ਹੈ ਅਤੇ ਕੂਕਿਆਂ ਦੇ ਮਨੋਰਥ ਲਈ ਪੂਰਾ ਟਿੱਲ ਲਾਉਂਦਾ ਹੈ।ਉਹ ਖਰੂਦੀ ਅਤੇ ਘਾਤਕ ਮਨੋਵਿਰਤੀ ਵਾਲਾ ਦੱਸਿਆ ਜਾਂਦਾ ਹੈ ਅਤੇ ਸ਼ੱਕੀ ਚਰਿੱਤਰ ਦਾ ਮਾਲਕ ਹੈ।

**7. ਸੰਗਤ ਸਿੰਘ**, ਦੁੱਨਾ ਸਿੰਘ, ਕੋਈ ਨਹੀਂ, ਮਿੰਟਗੁਮਰੀ, ਮਿੰਟਗੁਮਰੀ,

ਮਿੰਟਗੁਮਰੀ

ਪੱਕਾ ਰੰਗ, ਛੋਟੀਆਂ ਅੱਖਾਂ, ਚੌੜਾ ਨੱਕ, ਗੱਲ੍ਹਾਂ ਦੀਆਂ ਹੱਡੀਆਂ ਉੱਭਰਵੀਆਂ, ਮੱਥਾ ਛੋਟਾ, ਸੱਜੇ ਭਰਵੱਟੇ ਉੱਤੇ ਮਹੁਕਾ, ਕੱਦ ਤਕਰੀਬਨ 5 ਫੁੱਟ 6 ਇੰਚ, ਉਮਰ ਲਗਭਗ 25 ਸਾਲ।

ਅਸਲ ਵਿੱਚ ਨਥੋਂਹ, ਥਾਣਾ ਭਾਈ ਫੇਰੂ, ਜ਼ਿਲ੍ਹਾ ਲਾਹੌਰ, ਦਾ ਵਸਨੀਕ ਹੈ। ਵਰਤਮਾਨ ਸਮੇਂ ਮਿੰਟਗੁਮਰੀ ਜੇਲ੍ਹ ਵਿੱਚ ਇਕ ਸਾਲ ਦੀ ਸਾਧਾਰਨ ਕੈਦ ਭੁਗਤ ਰਿਹਾ ਹੈ। ਉਹ 5 ਅਕਤੂਬਰ 1874 ਨੂੰ ਪੁਲਸ ਵਿੱਚ ਭਰਤੀ ਹੋਇਆ ਅਤੇ ਕੁੱਝ ਸਮਾਂ ਉਸ ਦਾ ਵਿਹਾਰ ਸ਼ਾਂਤ ਅਤੇ ਚੰਗਾ ਰਿਹਾ ਪਰ ਪਿਛਲੇ ਕੁੱਝ ਸਮੇਂ ਤੋਂ ਉਸ ਵਿੱਚ ਮਾਨਸਿਕ ਉਤੇਜਨਾ ਦੇ ਚਿੰਨ੍ਹ ਪ੍ਰਗਟ ਹੋਣ ਲੱਗੇ ਅਤੇ ਇਕ ਮੈਡੀਕਲ ਅਫ਼ਸਰ ਦੁਆਰਾ ਉਸ ਨੂੰ ਪੁਲਸ ਦੀ ਨੌਕਰੀ ਦੇ ਅਯੋਗ ਐਲਾਨਿਆ ਗਿਆ। ਪਰੰਤੂ ਉਸ ਨੇ ਡਾਕਟਰੀ ਮੁਲਾਹਜ਼ਾ ਕੀਤੇ ਜਾਣ ਤੋਂ ਪਹਿਲਾਂ ਹੀ ਅਸਤੀਫ਼ਾ ਦੇ ਦਿੱਤਾ ਜੋ ਪ੍ਰਵਾਨ ਕਰ ਲਿਆ ਗਿਆ। ਪੁਲਸ ਵਿੱਚੋਂ ਫ਼ਾਰਗ ਹੋਣ ਤੋਂ ਪਹਿਲਾਂ ਹੀ ਉਹ 1872 ਵਿਚਲੇ ਕੂਕਿਆਂ ਦੇ ਵਿਦਰੋਹ ਨਾਲ ਸੰਬੰਧਿਤ ਗੀਤ, ਜਿਨ੍ਹਾਂ ਵਿੱਚ ਸਰਕਾਰੀ ਕਾਰਵਾਈ ਦੀ ਨਿਖੇਧੀ ਕੀਤੀ ਗਈ ਸੀ ਅਤੇ ਇਸ ਨੂੰ ਬੇਇਨਸਾਫ਼ੀ ਦੱਸਿਆ ਗਿਆ ਸੀ, ਗਾਉਣ੍ਹ ਲੱਗ ਪਿਆ। ਉਹ ਏਨਾ ਉਤੇਜਕ ਦਿਖਾਈ ਦੇਣ ਲੱਗਾ ਕਿ ਉਸ ਪਾਸੋਂ ਜ਼ਮਾਨਤ ਮੰਗੀ ਗਈ ਪਰ ਅਜਿਹਾ ਕਰਨ ਵਿੱਚ ਅਸਫਲ ਰਹਿਣ ਕਾਰਨ ਉਸ ਨੂੰ ਉੱਪਰ ਦੱਸੀ ਸਜ਼ਾ ਦਿੱਤੀ ਗਈ।

**8. ਸਮੁੰਦ ਸਿੰਘ**, ਭੂਪਾ, ਵਾਹਕ, ਛੱਜਾਵਾਲ, ਜਗਰਾਉਂ, ਲੁਧਿਆਣਾ

ਪੱਕਾ ਰੰਗ, ਗੋਲ ਚਿਹਰਾ, ਤਿੱਖਾ ਨੱਕ, ਸੱਜੀ ਅੱਖ ਦੇ ਉੱਪਰ ਨਿਸ਼ਾਨ, ਲੰਮਾ, ਉਮਰ ਲਗਭਗ 54 ਸਾਲ। ਉਹ ਬੜਾ ਹੀ ਕੱਟੜਪੰਥੀ ਅਤੇ ਪਿੰਡ ਵਿੱਚ ਬਹੁਤ ਹੀ ਪ੍ਰਭਾਵਸ਼ਾਲੀ ਕੂਕਾ ਹੈ। ਉਹ ਭਵਿੱਖਬਾਣੀ ਕਰਦਾ ਹੈ ਕਿ ਗੁਰੂ ਰਾਮ ਸਿੰਘ ਅੰਗਰੇਜ਼ੀ ਸਰਕਾਰ ਨੂੰ ਪਲਟ ਦੇਵੇਗਾ ਅਤੇ ਹਿੰਦੁਸਤਾਨ ਦਾ ਰਾਜਾ ਬਣੇਗਾ।

**9. ਸਮੁੰਦ ਸਿੰਘ ਸੂਬਾ**, ਸਾਧਾ ਸਿੰਘ, ਵਾਹਕ, ਖੋਟੇ, ਨਿਹਾਲ ਸਿੰਘ ਵਾਲਾ, ਫੀਰੋਜ਼ਪੁਰ

ਚੌੜਾ ਭਰਵਾਂ ਚਿਹਰਾ, ਉੱਚਾ ਮੱਥਾ, ਲੰਮੀ ਚਿੱਟੀ ਦਾੜ੍ਹੀ, ਕੱਦ ਲਗਭਗ 5 ਫੁਟ 7 ਇੰਚ, ਹਲਕਾ ਬਦਨ, ਉਮਰ ਲਗਭਗ 50 ਸਾਲ, ਹਿੰਦੀ ਲਿਖਦਾ ਪੜ੍ਹਦਾ ਹੈ।

ਇਹ ਵਿਅਕਤੀ ਜ਼ਮੀਨ ਮਾਲਕ ਅਤੇ ਸਰਦਾ ਪੁੱਜਦਾ ਹੈ। ਉਹ ਫਿਰਕੇ

ਦੀ ਮਦਦ ਕਰਦਾ ਹੈ ਅਤੇ ਕੂਕੇ ਵੀ ਉਸ ਪਾਸੋਂ ਆਸ ਰੱਖਦੇ ਹਨ। ਇਹ ਕਿਹਾ ਜਾਂਦਾ ਹੈ ਕਿ ਉਸ ਦਾ ਪਦ ਪਿੱਛੇ ਜਿਹੇ ਹੀ ਗੁਰੂ ਰਾਮ ਸਿੰਘ ਦੁਆਰਾ ਨਵਿਆਇਆ ਗਿਆ ਹੈ। (ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਦੂਜੀ, ਪੰਨਾ 173 ਦਾ ਪੈਰਾ 18)*

**10. ਸਮੁੰਦ ਸਿੰਘ ਜਮਾਦਾਰ**, ਭੂਪ ਸਿੰਘ, ਕੋਈ ਨਹੀਂ, ਗੁੱਜਰਵਾਲ, ਡੇਹਲੋਂ, ਲੁਧਿਆਣਾ

ਕਣਕਵੰਨਾ ਰੰਗ, ਅਤੀ ਪਤਲੇ ਨੈਣ ਨਕਸ਼, ਖੁੱਲ੍ਹਾ ਮੱਥਾ, ਅੱਖਾਂ ਛੋਟੀਆਂ, ਦਾੜ੍ਹੀ ਮੁੱਛਾਂ ਭਰਵੀਂਆਂ। .

ਜਦੋਂ ਇਸ ਵਿਅਕਤੀ ਨੇ ਨਾਮ ਲਿਆ ਤਾਂ ਉਸ ਨੇ ਦੁਨਿਆਵੀ ਸੁੱਖ ਸੁਆਦ ਤਿਆਗ ਦਿੱਤੇ ਅਤੇ ਸਾਧਕ ਬਣ ਗਿਆ। ਗੁਰੂ ਰਾਮ ਸਿੰਘ ਦੇ ਸਮੇਂ ਉਹ ਕੂਕਾ ਰਾਜ ਦੀ ਭਵਿੱਖਬਾਣੀ ਕਰਿਆ ਕਰਦਾ ਸੀ। ਉਹ ਖਰੂਦੀ ਅਤੇ ਬਦਨੀਤ ਵਿਅਕਤੀ ਹੈ ਅਤੇ ਯਕੀਨੀ ਤੌਰ ਉੱਤੇ ਆਪਣੇ ਫਿਰਕੇ ਦੀਆਂ ਸਭਨਾਂ ਇਕੱਤਰਤਾਵਾਂ ਵਿੱਚ ਹਾਜ਼ਰ ਹੁੰਦਾ ਹੈ। ਸਤਿਗੁਰੂ ਬੁੱਧ ਸਿੰਘ (ਹਰੀ ਸਿੰਘ) ਦੇ 1875 ਵਿੱਚ ਲੋਹਗੜ੍ਹ, ਥਾਣਾ ਡੇਹਲੋਂ ਅਤੇ 1877 ਵਿੱਚ ਮੁਕਤਸਰ, ਜ਼ਿਲ੍ਹਾ ਫੀਰੋਜ਼ਪੁਰ, ਜਾਣ ਸਮੇਂ ਉਸ ਦੇ ਨਾਲ ਸੀ। ਉਹ ਬਸਾਵਾ ਸਿੰਘ ਨੰਬਰਦਾਰ ਦਾ ਭਰਾ ਹੈ।

**11. ਸਾਹਿਬ ਸਿੰਘ ਉਰਫ ਕਰਾਰਾ ਸਿੰਘ**, ਕੇਸਰਾ ਸਿੰਘ, ਵਾਹਕ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਮਾਤਾ ਦੇ ਮੱਧਮ ਦਾਗਾਂ ਵਾਲਾ ਲੰਮਾ ਪਤਲਾ ਚਿਹਰਾ, ਦਰਮਿਆਨਾ ਜੁੱਸਾ, ਉਮਰ ਲਗਭਗ 35 ਸਾਲ। ਉਹ 1872 ਵਿੱਚ ਕੂਕਿਆਂ ਵੱਲੋਂ ਮਲੇਰਕੋਟਲੇ ਉੱਤੇ ਕੀਤੇ ਹਮਲੇ ਵਿੱਚ ਸ਼ਾਮਲ ਸੀ। ਉਹ ਬਦਨੀਤ ਅਤੇ ਖਰੂਦੀ ਹੈ ਅਤੇ ਖਤਰਨਾਕ ਇਖਲਾਕ ਵਾਲਾ ਵਿਅਕਤੀ ਹੈ।

**12. ਹਰਨਾਮ ਸਿੰਘ**, ਹੁਕਮ ਚੰਦ, ਕੋਈ ਨਹੀਂ, ਲਾਹੌਰ ਸ਼ਹਿਰ, ਲਾਹੌਰ ਸ਼ਹਿਰ, ਲਾਹੌਰ

ਸਾਫ ਰੰਗ, ਸਫ਼ੈਦ ਅੱਖਾਂ, ਚਿੱਟੀ ਦਾੜ੍ਹੀ ਵਿੱਚ ਕੋਈ ਕੋਈ ਕਾਲਾ ਵਾਲ, ਲੰਮਾ ਪਤਲਾ ਸਰੀਰ, ਉਮਰ 45 ਸਾਲ, ਪਰਸ਼ੀਅਨ ਅਤੇ ਗੁਰਮੁਖੀ ਜਾਣਦਾ ਹੈ।

---

* ਸਮੁੰਦ ਸਿੰਘ 1887 ਈਸਵੀ ਵਿਚ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਰੰਗੂਨ ਵੀ ਗਿਆ ਸੀ ਅਤੇ ਉੱਥੋਂ ਇਕ ਹੁਕਮਨਾਮਾ ਲੈ ਕੇ ਆਇਆ ਸੀ। ਉਸਨੇ 1893 ਈਸਵੀ ਵਿਚ ਸਤਿਗੁਰੂ ਹਰੀ ਸਿੰਘ ਦੇ ਆਪਣੇ ਪਿੰਡ ਵਿਚ ਚਰਨ ਪੁਆਏ। – ਸੰਪਾਦਕ

ਇਹ ਵਿਅਕਤੀ ਅਸਲ ਵਿੱਚ ਜ਼ਿਲ੍ਹਾ ਗੁੱਜਰਾਂਵਾਲੇ ਦੇ ਪਿੰਡ ਪੰਜਗਰਾਈਂ ਦਾ ਵਸਨੀਕ ਹੈ ਪਰ ਹਮੇਸ਼ਾ ਤੁਰਦਾ ਫਿਰਦਾ ਰਹਿੰਦਾ ਹੈ।ਗੁਰੂ ਰਾਮ ਸਿੰਘ ਨੇ ਉਸ ਨੂੰ 'ਨਾਮ ਦੇਣ' ਦੇ ਅਧਿਕਾਰ ਦਿੱਤੇ ਸਨ।ਉਸਨੇ ਪੇਸ਼ਾਵਰ, ਲਾਹੌਰ ਅਤੇ ਅਜਮੇਰ ਵਿਖੇ ਦੀਵਾਨ ਬੂਟਾ ਸਿੰਘ ਦੇ ਛਾਪੇਖਾਨੇ ਦੀਆਂ ਵਿਭਿੰਨ ਸ਼ਾਖਾਵਾਂ ਵਿੱਚ ਕੰਮ ਕੀਤਾ।ਮਈ 1872 ਵਿੱਚ ਉਸ ਨੂੰ ਸੂਬਾ ਦੇਵਾ ਸਿੰਘ ਦੇ ਨਾਲ ਹਿੰਦ ਦੰਡਾਵਲੀ ਦੀ ਧਾਰਾ 188 ਅਧੀਨ ਗ਼ੈਰਕਨੂੰਨੀ ਸਭਾ ਵਿੱਚ ਸ਼ਾਮਲ ਹੋਣ ਦਾ ਦੋਸ਼ੀ ਪਾਇਆ ਗਿਆ ਅਤੇ 20 ਰੁਪਏ ਜੁਰਮਾਨਾ ਕੀਤਾ ਗਿਆ।ਫਿਰ ਭੀ ਉਹ ਸ਼ਾਂਤ ਮਨੋਵਿਰਤੀ ਅਤੇ ਅੱਛੇ ਵਿਵਹਾਰ ਵਾਲਾ ਵਿਅਕਤੀ ਹੈ।

**13. ਹਰਨਾਮ ਸਿੰਘ**, ਦੀਪ ਸਿੰਘ, ਨਾਈ, ਨਥਾਨਾ, ਨਥਾਨਾ, ਫੀਰੋਜ਼ਪੁਰ

ਤਿੰਨ ਕਾਲੇ ਨਿਸ਼ਾਨ ਖੱਬੀ ਅੱਖ ਦੇ ਹੇਠਾਂ ਅਤੇ ਇਕ ਨੱਕ ਦੇ ਖੱਬੇ ਪਾਸੇ, ਲੰਮੀ ਦਾੜ੍ਹੀ ਵਿੱਚ ਕੋਈ ਕੋਈ ਧੌਲਾ, ਸਰੀਰ ਵਾਲਾਂ ਨਾਲ ਭਰਿਆ, ਲੰਮਾ ਮਜ਼ਬੂਤ ਜੁੱਸਾ, ਉਮਰ ਲਗਭਗ 41 ਸਾਲ, ਗੁਰਮੁਖੀ ਚੰਗੀ ਤਰ੍ਹਾਂ ਪੜ੍ਹ ਅਤੇ ਲਿਖ ਸਕਦਾ ਹੈ।

ਇਹ ਵਿਅਕਤੀ ਹਰਨਾਮ ਸਿੰਘ ਅਤੇ ਦੀਵਾਨ ਸਿੰਘ, ਤਰਖਾਣ, ਦੇ ਘਰ ਗ੍ਰੰਥ ਦਾ ਪਾਠ ਕਰਦਾ ਹੈ ਅਤੇ ਫਿਰਕੇ ਵਿੱਚ ਬਹੁਤ ਹੀ ਸਤਿਕਾਰਿਆ ਜਾਂਦਾ ਹੈ।ਉਹ ਸ਼ਾਂਤ ਅਤੇ ਚੰਗੇ ਵਰਤਾਓ ਵਾਲਾ ਹੈ।ਜੁਲਾਈ 1880 ਦੇ ਪਹਿਲੇ ਹਿੱਸੇ ਵਿੱਚ ਤਕਰੀਬਨ 25 ਕੂਕਿਆਂ ਦੀ ਟੋਲੀ ਰੰਗੂਨ ਲਈ ਰਵਾਨਾ ਹੋਈ ਜਿੱਥੇ ਉਹ ਅਗਲੇ ਮਹੀਨੇ ਦੀ 27 ਤਾਰੀਖ਼ ਨੂੰ ਪੁੱਜੇ। ਹਰਨਾਮ ਸਿੰਘ ਨਥਾਨਾ ਇਸ ਟੋਲੀ ਦਾ ਆਗੂ ਸੀ।ਟੋਲੀ ਵਿੱਚੋਂ ਇਕ ਗੁਰੂ ਰਾਮ ਸਿੰਘ ਨਾਲ ਸੰਪਰਕ ਜੋੜਦਾ ਗ੍ਰਿਫ਼ਤਾਰ ਕੀਤਾ ਗਿਆ ਜਿਸ ਉਪਰੰਤ ਹਰਨਾਮ ਸਿੰਘ ਪੰਜਾਬ ਵਾਪਸ ਆ ਗਿਆ।( ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਦੋ, ਪੰਨਾ 157, ਪੈਰਾ 14)

**14. ਹੀਰਾ ਸਿੰਘ**, ਦਿਆਲ ਸਿੰਘ, ਵਾਹਕ, ਬਨਵਾਲੀਪੁਰ, ਤਰਨਤਾਰਨ, ਅੰਮ੍ਰਿਤਸਰ

ਗੋਰਾ ਰੰਗ, ਪ੍ਰਭਾਵਸ਼ਾਲੀ ਅੱਖਾਂ, ਲੰਮੀ ਦਾੜ੍ਹੀ ਵਿੱਚ ਧੌਲੇ, ਦਰਮਿਆਨਾ ਜੁੱਸਾ, ਉਮਰ 50 ਸਾਲ।

ਉਸ ਉੱਤੇ 1871 ਵਿੱਚ ਬੁੱਚੜ ਮਾਰਨ ਵਾਲਿਆਂ ਵਿੱਚ ਸ਼ਾਮਲ ਹੋਣ ਦਾ ਸ਼ੱਕ ਸੀ।ਉਸ ਦੇ ਦੋ ਭਰਾ ਹਤਿਆਰਿਆਂ ਵਿੱਚ ਸ਼ਾਮਲ ਹੋਣ ਦੇ ਦੋਸ਼ੀ ਪਾਏ ਗਏ ਅਤੇ ਉਹਨਾਂ ਨੂੰ ਦੇਸ਼ ਨਿਕਾਲੇ ਦੀ ਸਜ਼ਾ ਦਿੱਤੀ ਗਈ।ਉਹ ਇਕ

ਕੱਟੜ ਕੂਕਾ ਹੈ ਅਤੇ ਆਪਣੇ ਫਿਰਕੇ ਦੇ ਲੋਕਾਂ ਦੀ ਆਓ ਭਗਤ ਕਰਨ ਵਿੱਚ ਚੋਖਾ ਖਰਚਾ ਕਰਦਾ ਹੈ।

**15. ਹੀਰਾ ਸਿੰਘ ਉਰਫ "ਲੰਬੂ", (ਸੂਬਾ),** (ਜਨਮ 1831 ਈਸਵੀ-ਸੰ:) ਕਿਰਪਾਲ ਸਿੰਘ, ਵਾਹਕ, ਸਢੌਰਾ, ਸਢੌਰਾ, ਅੰਬਾਲਾ

ਗੋਰਾ ਰੰਗ, ਚਿਹਰੇ ਉੱਤੇ ਮਾਤਾ ਦੇ ਦਾਗ,ਲੰਮਾ ਸਿੱਧਾ ਨੱਕ, ਕੰਨਾਂ ਦੀਆਂ ਲੌਲਾਂ ਵਿੰਨੀਆਂ ਹੋਈਆਂ (ਸੱਜੇ ਕੰਨ ਦੇ ਉੱਪਰਲੇ ਸਿਰੇ ਉੱਤੇ ਛੇਕ), ਭਰਵੱਟਿਆਂ ਦਰਮਿਆਨ ਸੱਟ ਦਾ ਨਿਸ਼ਾਨ, ਲੰਮੀ ਚਿੱਟੀ ਦਾੜ੍ਹੀ ਵਿੱਚ ਕੋਈ ਕੋਈ ਕਾਲਾ ਵਾਲ, ਕੱਦ 5 ਫੁਟ 9 ਇੰਚ, ਉਮਰ 50 ਸਾਲ; ਕੱਟੜ ਕੂਕੇ ਵਾਂਗ, ਆਮ ਤੌਰ ਉੱਤੇ, ਚਿੱਟੇ ਵਸਤਰ, ਬਹੁਤ ਸਾਫ ਸੁਥਰਾ ਪਹਿਰਾਵਾ, ਗੁਰਮੁੱਖੀ ਪੜ੍ਹਦਾ ਅਤੇ ਲਿਖਦਾ ਹੈ।

ਬਹੁਤ ਹੀ ਝਗੜਾਲੂ ਅਤੇ ਖਰੂਦੀ ਇਖਲਾਕ ਵਾਲਾ ਅਤੇ ਕੂਕਿਆਂ ਵਿੱਚ ਬਹੁਤ ਸਤਿਕਾਰ ਪ੍ਰਾਪਤ ਵਿਅਕਤੀ।ਉਹ ਪਹਿਲਾਂ ਮਹਾਰਾਜਾ ਕਸ਼ਮੀਰ ਪਾਸ ਨੌਕਰ ਸੀ ਅਤੇ 1872 ਦੇ ਬਲਵੇ ਵੇਲੇ ਗੁਰੂ ਰਾਮ ਸਿੰਘ ਨਾਲ ਭੈਣੀ ਸਾਹਿਬ ਵਿੱਚ ਸੀ।ਉਸ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ 500 ਰੁਪਏ ਦੀ ਜ਼ਮਾਨਤ ਲਈ ਗਈ।ਉਸਨੇ ਰੰਗੂਨ ਜਾ ਕੇ ਗੁਰੂ ਰਾਮ ਸਿੰਘ ਨੂੰ ਮਿਲਣ ਦੀ ਆਗਿਆ ਦੇਣ ਬਾਰੇ ਵਾਰ ਵਾਰ ਸਰਕਾਰ ਨੂੰ ਦਰਖਾਸਤ ਦਿੱਤੀ ਪਰ ਹਰ ਵਾਰ ਨਾਂਹ ਕੀਤੀ ਗਈ।1880 ਦੇ ਸ਼ੁਰੂ ਵਿੱਚ ਉਸਨੇ ਕੁੱਝ ਮਹੀਨਿਆਂ ਲਈ ਜੰਮੂ ਜਾ ਕੇ 30 ਰੁਪਏ ਪ੍ਰਤੀ ਮਹੀਨਾ ਤਨਖਾਹ ਉੱਤੇ ਨੌਕਰੀ ਕੀਤੀ; (ਗੁਪਤ ਪੁਲਸ ਸਾਰਾਂਸ਼, ਜਿਲਦ ਦੋ, ਪੰਨਾ 103 ਉੱਤੇ ਦੇਖੋ ਪੈਰਾ ਦੋ)। ਅਗਸਤ 1880 ਵਿੱਚ ਉਹ ਲਾਲ ਸਿੰਘ, ਪਿੰਡ ਲਤਾਲਾ, ਜ਼ਿਲ੍ਹਾ ਲੁਧਿਆਣਾ, ਅਤੇ ਕੁੱਝ ਹੋਰਨਾਂ ਦੇ ਨਾਲ, ਪਹਿਲਾਂ ਰੰਗੂਨ ਗਿਆ ਅਤੇ ਫਿਰ ਮੌਲਮੀਨ। ਵਾਪਸ ਆਉਂਦਿਆਂ ਉਹਨਾਂ ਨੂੰ 1 ਸਤੰਬਰ ਦੇ ਦਿਨ ਕਲਕੱਤੇ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਪੁਲਸ ਦੇ ਪਹਿਰੇ ਵਿੱਚ ਅੰਬਾਲੇ ਲਿਆਂਦਾ ਗਿਆ ਜਿੱਥੋਂ ਪੰਜਾਬ ਸਰਕਾਰ ਦੇ ਹੁਕਮ ਨਾਲ ਉਹਨਾਂ ਨੂੰ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਗਿਆ।(ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਦੋ, ਪੰਨਾ 161 ਉੱਤੇ ਪੈਰਾ 12 ਅਤੇ ਪੰਨਾ 157 ਉੱਤੇ ਪੈਰਾ 13)

**16. ਕਾਨ੍ਹ ਸਿੰਘ,** ਹਾਕਮ ਸਿੰਘ, ਵਾਹਕ, ਕਮਾਲਪੁਰਾ, ਜਗਰਾਉਂ, ਲੁਧਿਆਣਾ

ਗੋਰਾ ਰੰਗ, ਧੌਣ ਉੱਤੇ ਕਈ ਮਹੁਕੇ, ਵੱਡੀਆਂ ਅੱਖਾਂ, ਲੰਮਾ, ਉਮਰ ਲਗਭਗ 45 ਸਾਲ।

ਭੈੜੇ ਇਖਲਾਕ ਵਾਲਾ ਵਿਅਕਤੀ ਹੈ।ਜੁਲਾਈ ਜਾਂ ਅਗਸਤ 1871 ਵਿੱਚ ਉਹ ਦੋ ਹੋਰਨਾਂ ਨਾਲ ਜ਼ਿਲ੍ਹਾ ਅੰਬਾਲਾ ਵਿੱਚ ਮੋਰਿੰਡੇ ਬੁੱਚੜਾਂ ਨੂੰ ਮਾਰਨ ਲਈ ਗਿਆ।ਪਿੰਡ ਦੇ ਚੌਕੀਦਾਰ ਕਰਮ ਬਖ਼ਸ਼ ਵੱਲੋਂ ਅਚਾਨਕ ਹੀ ਉਹਨਾਂ ਨੂੰ ਵੇਖ ਲੈਣ ਉੱਤੇ ਉਸ ਦਾ ਕਤਲ ਕਰ ਦਿੱਤਾ।ਵਾਅਦਾ ਮੁਆਫ਼ ਬਣ ਜਾਣ ਕਾਰਨ ਉਸ ਨੂੰ ਛੱਡ ਦਿੱਤਾ ਗਿਆ।

17. **ਕਾਨ੍ਹ ਸਿੰਘ ਨੰਬਰਦਾਰ**, ਅਲਬੇਲ ਸਿੰਘ, ਨੰਬਰਦਾਰ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਗੋਲ ਚਿਹਰਾ, ਛੋਟਾ ਨੱਕ, ਮੱਥਾ ਚੌੜਾ, ਦਰਮਿਆਨਾ ਜੁੱਸਾ, ਛੋਟਾ ਕੱਦ, ਉਮਰ ਲਗਭਗ 25 ਸਾਲ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕੁੱਝ ਸਾਲ ਪਹਿਲਾਂ ਇਹ ਵਿਅਕਤੀ ਤੋਪਖ਼ਾਨੇ ਵਿੱਚ ਨੌਕਰ ਸੀ।1872 ਵਿੱਚ ਜਦੋਂ ਕੂਕਿਆਂ ਨੇ ਮਲੇਰਕੋਟਲੇ ਉੱਤੇ ਹਮਲਾ ਕੀਤਾ ਤਾਂ ਉਹ ਨਾਲ ਸੀ ਪਰ ਪਹਿਚਾਣੇ ਜਾਣ ਤੋਂ ਬਚ ਗਿਆ।ਉਹ ਭੈੜੀ ਮਨੋਵਿਰਤੀ ਵਾਲਾ ਅਤੇ ਖਤਰਨਾਕ ਆਦਮੀ ਹੈ।

18. **ਕਾਬਲ ਸਿੰਘ,** ਹਮੀਰ ਸਿੰਘ, ਵਾਹਕ, ਰਾਇਸਰ, ਸਹਿਣਾ, ਲੁਧਿਆਣਾ

ਗੋਰਾ ਰੰਗ, ਵੱਡੀਆਂ ਅੱਖਾਂ, ਧੌਲ਼ੀ ਦਾੜ੍ਹੀ, ਉਮਰ ਲਗਭਗ 55 ਸਾਲ। ਇਹ ਵਿਅਕਤੀ ਚੋਰੀ ਛਪੋਰੀ ਭੈਣੀ ਸਾਹਿਬ ਗੇੜਾ ਮਾਰਦਾ ਹੈ।ਉਹ ਕੂਕਾ ਰਾਜ ਦੀ ਸਥਾਪਨਾ ਬਾਰੇ ਭਵਿੱਖਬਾਣੀ ਕਰਦਾ ਹੈ।

19. **ਕਾਲਾ ਸਿੰਘ,** ਬੁੱਧ ਸਿੰਘ, ਵਾਹਕ, ਗੁੱਜਰਵਾਲ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਪਤਲਾ ਚਿਹਰਾ, ਬਲਕਿ ਉੱਚਾ ਨੱਕ, ਦਾੜ੍ਹੀ ਵਿਰਲੀ, ਮੁੱਛਾਂ ਵੱਡੀਆਂ, ਪਤਲਾ, ਦਰਮਿਆਨਾ ਕੱਦ, ਉਮਰ ਲਗਭਗ 55 ਸਾਲ।

ਇਸ ਆਦਮੀ ਨੇ ਆਪਣੀ ਸਾਰੀ ਜਾਇਦਾਦ ਵੇਚ ਦਿੱਤੀ, 100 ਰੁਪਏ ਗੁਰੂ ਰਾਮ ਸਿੰਘ ਨੂੰ ਨਜ਼ਰਾਨਾ ਭੇਟ ਕੀਤਾ ਅਤੇ ਬਾਕੀ ਧਨ ਨਾਲ ਕੂਕਿਆਂ ਲਈ ਲੰਗਰ ਲਾ ਦਿੱਤਾ।ਉਸ ਦਾ ਪੁੱਤਰ ਫੀਰੋਜ਼ਪੁਰ ਜ਼ਿਲ੍ਹੇ ਵਿੱਚ ਸੂਬਾ ਜੋਗਾ ਸਿੰਘ ਪਿੰਡ ਧੂਲਕੋਟ, ਥਾਣਾ ਨਿਹਾਲ ਸਿੰਘ ਵਾਲਾ, ਦੀ ਧੀ ਨਾਲ ਵਿਆਹਿਆ ਹੈ।

20. **ਕਾਲਾ ਸਿੰਘ ਉਰਫ ਮਸਤਾਨਾ**, ਦੇਵਾ ਸਿੰਘ, ਕੋਈ ਨਹੀਂ, ਰਾਇਪੁਰ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਮਾਤਾ ਦੇ ਦਾਗਾਂ ਵਾਲਾ ਗੋਲ ਚਿਹਰਾ, ਮੋਟੀਆਂ ਅੱਖਾਂ, ਚਿੱਟੀਆਂ ਮੁੱਛਾਂ ਅਤੇ ਦਾੜ੍ਹੀ, ਉਮਰ ਲਗਭਗ 35 ਸਾਲ।

ਜਦੋਂ ਇਹ ਆਦਮੀ ਕੂਕਾ ਬਣਿਆ ਤਾਂ ਉਸਨੇ ਆਪਣੀ ਸਾਰੀ ਜਾਇਦਾਦ ਵੇਚ ਦਿੱਤੀ ਅਤੇ ਮੰਗਤਾ ਬਣ ਗਿਆ। ਗੁਰੂ ਰਾਮ ਸਿੰਘ ਦੇ ਸਮੇਂ ਉਹ ਨੰਗੀ ਕਿਰਪਾਨ ਲੈ ਕੇ ਗਲੀਆਂ ਵਿੱਚ ਘੁੰਮਦਾ ਅਤੇ ਤਮਾਕੂ ਦਾ ਸੇਵਨ ਕਰਨ ਵਾਲਿਆਂ ਨੂੰ ਧਮਕਾਉਂਦਾ ਰਹਿੰਦਾ ਸੀ।ਉਹ ਇਕ ਖਤਰਨਾਕ ਵਿਅਕਤੀ ਹੈ।ਜੂਨ 1874 ਵਿੱਚ ਉਸ ਪਾਸੋਂ 600 ਰੁਪਏ ਦੀ ਜ਼ਮਾਨਤ ਮੰਗੀ ਗਈ ਸੀ ਜੋ ਨਾ ਦਿੱਤੇ ਜਾਣ ਕਾਰਨ ਉਸ ਨੂੰ ਛੇ ਮਹੀਨੇ ਕੈਦ ਰੱਖਿਆ ਗਿਆ।

21. **ਖੜਕ ਸਿੰਘ ਉਰਫ ਖੜਕੂ**, ਮੋਹਰ ਸਿੰਘ, ਝਿਉਰ, ਖੰਨਾ, ਖੰਨਾ, ਲੁਧਿਆਣਾ

ਪੱਕਾ ਰੰਗ, ਮੂਹਰਲੇ ਦੋ ਦੰਦ ਵੱਡੇ, ਭਰਵੱਟੇ ਜੁੜਵੇਂ, ਉਮਰ ਲਗਭਗ 35 ਸਾਲ।

ਦੇਸ਼ ਦੇ ਹਰ ਭਾਗ ਤੋਂ ਕੂਕੇ ਅਕਸਰ ਹੀ ਉਸ ਪਾਸ ਆਉਂਦੇ ਹਨ ਅਤੇ ਭੈਣੀ ਸਾਹਿਬ ਨਾਲ ਸੰਪਰਕ ਵਿੱਚ ਹੈ।ਉਹ ਬਰਤਾਨਵੀ ਸਰਕਾਰ ਦੇ ਰਾਜ ਪਲਟਾਵੇ ਅਤੇ ਸਿੱਖ ਰਾਜ ਦੀ ਸਥਾਪਨਾ ਦੀ ਭਵਿੱਖਬਾਣੀ ਕਰਦਾ ਹੈ।

22. **ਗੁਰਦਿੱਤ ਸਿੰਘ ਨਾਇਬ ਮਹੰਤ**, ਰਾਮ ਰੱਖਾ, ਦੁਕਾਨਦਾਰ, ਬੈਂਕਾ ਚੀਮਾ, ਵਜ਼ੀਰਾਬਾਦ, ਗੁਜਰਾਂਵਾਲਾ

ਕਣਕਵੰਨਾ ਰੰਗ,ਲੰਮਾ, ਉਮਰ ਲਗਭਗ 50 ਸਾਲ।

ਉਹ ਅਸਰ ਰਸੂਖ਼ ਵਾਲਾ ਈਰਖਾਲੂ ਕੂਕਾ ਹੈ।ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਗੁਰੂ ਰਾਮ ਸਿੰਘ ਨੂੰ ਮਿਲਣ ਲਈ ਰੰਗੂਨ ਗਿਆ ਸੀ।

23. **ਚੜ੍ਹਤ ਸਿੰਘ**, ਝਾਬਾ, ਨਾਈ, ਮਹਿਮਾ ਸਿੰਘ ਵਾਲਾ, ਡੇਹਲੋਂ, ਲੁਧਿਆਣਾ

ਕਣਕ ਵੰਨਾ ਰੰਗ, ਗੋਲ ਪਤਲਾ ਚਿਹਰਾ, ਛੋਟਾ ਨੱਕ, ਖੁੱਲ੍ਹਾ ਮੱਥਾ, ਦਾੜ੍ਹੀ ਅਤੇ ਮੁੱਛਾਂ ਚਿੱਟੀਆਂ, ਉਮਰ ਲਗਭਗ 60 ਸਾਲ।

ਉਹ ਭੈੜੀ ਮਨੋਵਿਰਤੀ ਵਾਲਾ ਅਤੇ ਕੱਟੜ ਕੂਕਾ ਹੈ।11 ਸਤੰਬਰ 1873 ਨੂੰ ਉਸ ਪਾਸੋਂ 1872 ਦੇ ਐਕਟ 10 ਦੀ ਧਾਰਾ 505 ਅਧੀਨ 1200 ਰੁਪਏ ਦੀ ਜ਼ਮਾਨਤ ਲਈ ਗਈ।ਉਹ ਖਰੂਦੀ ਅਤੇ ਖਤਰਨਾਕ ਚਰਿੱਤਰ ਵਾਲਾ ਹੈ।

24. **ਚੈਂਚਲ ਸਿੰਘ**, ਮੱਖਣ ਸਿੰਘ, ਵਾਹਕ, ਭੋਤਨਾ, ਸਹਿਣਾ, ਲੁਧਿਆਣਾ

ਕਣਕ ਵੰਨਾ ਰੰਗ, ਵੱਡੀਆਂ ਅੱਖਾਂ, ਚਿੱਟੀ ਦਾੜ੍ਹੀ, ਦਰਮਿਆਨਾ ਕੱਦ,

ਉਮਰ ਲਗਭਗ 67 ਸਾਲ।

ਸਾਰੀ ਜ਼ਮੀਨੀ ਜਾਇਦਾਦ ਵੇਚ ਕੇ ਹੁਣ ਘੁਮੱਕੜਾਂ ਵਾਲਾ ਜੀਵਨ ਬਤੀਤ ਕਰ ਰਿਹਾ ਹੇ।ਉਹ ਭੈੜੀ ਮਨੋਵਿਰਤੀ ਵਾਲਾ ਹੈ ਅਤੇ ਨਜ਼ਰਸਾਨੀ ਹੇਠ ਰੱਖੇ ਜਾਣਾ ਲੋੜਦਾ ਹੈ।

**25. ਚੈਨ ਸਿੰਘ**, ਧੰਨਾ ਸਿੰਘ, ਵਾਹਕ, ਗੁੱਜਰਵਾਲ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਲੰਮਾ ਚਿਹਰਾ, ਉੱਚਾ ਖੁਲ੍ਹਾ ਮੱਥਾ, ਲੰਮਾ ਉੱਚਾ ਨੱਕ, ਅੱਖਾਂ ਕਾਲੀਆਂ ਭੂਰੀਆਂ, ਦਾੜ੍ਹੀ ਚਿੱਟੀ, ਲੰਮਾ ਅਤੇ ਦਰਮਿਆਨਾ ਜੁੱਸਾ, ਉਮਰ ਲਗਭਗ 55 ਸਾਲ।

ਉਹ ਕੂਕਾ ਸੰਦੇਸ਼ਵਾਹਕ ਵਜੋਂ ਕੰਮ ਕਰਦਾ ਹੈ।ਉਹ ਪਹਿਲਾਂ ਤਹਿਸੀਲ 'ਚ ਚਪੜਾਸੀ ਵਜੋਂ ਨੌਕਰੀ ਕਰਦਾ ਸੀ ਪਰ ਦੋ ਤਿੰਨ ਸਾਲ ਪਹਿਲਾਂ ਅਲੋਪ ਹੋ ਗਿਆ ਅਤੇ ਲਗਭਗ ਇਕ ਸਾਲ ਬਾਹਰ ਰਿਹਾ।ਉਹ ਆਪਣੀ ਗੈਰਹਾਜ਼ਰੀ ਦਾ ਸਪਸ਼ਟੀਕਰਨ ਦੇਣ ਵਿੱਚ ਅਸਫਲ ਹੈ ਅਤੇ ਅਫਵਾਹ ਹੈ ਕਿ ਉਹ ਰੰਗੂਨ ਗਿਆ।ਉਸ ਦੀ ਬੋਲ ਬਾਣੀ ਅਤੇ ਚੱਜ-ਅਚਾਰ ਬਹੁਤ ਮੋਮੋਠਗਣਾ ਹੈ ਪਰ ਉਸ ਨੂੰ ਐਬੀ ਤਬੀਅਤ ਵਾਲਾ ਮੰਨਿਆ ਜਾਂਦਾ ਹੈ।ਉਹ ਕਦੇ ਕਦੇ ਗਾਲ਼ੀ ਗਲੋਚ ਵਾਲੀ ਭਾਸ਼ਾਂ ਦੀ ਵਰਤੋਂ ਕਰਦਾ ਹੈ।

**26. ਜੀਤ ਸਿੰਘ**, ਸੋਭਾ ਸਿੰਘ, ਵਾਹਕ ਅਤੇ ਸ਼ਾਹੂਕਾਰ, ਮਾਂਗਾ, ਚੂੰਘ, ਲਾਹੌਰ

ਗੋਰਾ ਰੰਗ, ਮਾਤਾ ਦੇ ਮੱਧਮ ਦਾਗ, ਲੰਮੀ ਚਿੱਟੀ ਦਾੜ੍ਹੀ, ਉਮਰ ਲਗਭਗ 60 ਸਾਲ।

ਲਗਭਗ 15 ਸਾਲ ਪਹਿਲਾਂ ਇਸ ਵਿਅਕਤੀ ਨੂੰ ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ ਸੀ।1879 ਵਿੱਚ ਉਸ ਪਾਸੋਂ ਸ਼ਾਂਤੀ ਪੂਰਵਕ ਰਹਿਣ ਹਿਤ ਜ਼ਾਬਤਾ ਫੌਜਦਾਰੀ ਦੀ ਧਾਰਾ 491 ਅਧੀਨ ਜ਼ਮਾਨਤ ਲਈ ਗਈ ਸੀ।ਉਹ ਖਰੂਦੀ ਆਚਰਣ ਦਾ ਮਾਲਕ ਹੈ ਅਤੇ ਚੋਖਾ ਪ੍ਰਭਾਵ ਰੱਖਦਾ ਹੈ।ਉਹ ਸਿੱਖ ਰਾਜ ਦੀ ਮੁੜ ਸਥਾਪਨਾ ਬਾਰੇ ਭਵਿੱਖਬਾਣੀ ਕਰਦਾ ਹੈ।

**27. ਜੀਵਨ ਸਿੰਘ,** ਗਾੜ੍ਹਾ ਸਿੰਘ, ਵਾਹਕ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਲੰਮਾ ਚਿਹਰਾ, ਅੱਖਾਂ ਅਤੇ ਨੱਕ ਛੋਟੇ,ਖੁੱਲ੍ਹਾ ਮੱਥਾ, ਵਿਰਲੀ ਦਾੜ੍ਹੀ, ਮੁੱਛਾਂ ਵੱਡੀਆਂ, ਲੰਮਾ ਅਤੇ ਪਤਲਾ, ਉਮਰ ਲਗਭਗ 40 ਸਾਲ।

ਉਹ ਮਸ਼ਹੂਰ ਆਦਮੀ ਹੈ ਅਤੇ ਜਨਵਰੀ 1872 ਵਿੱਚ ਕੂਕਿਆਂ ਦੇ

ਨਾਲ ਮਲੇਰਕੋਟਲੇ ਗਿਆ ਸੀ।

**28. ਜੈਮਲ ਸਿੰਘ ਉਰਫ ਜੀਆ**, ਸ਼ੇਰ ਸਿੰਘ, ਛੋਟਾ ਦੁਕਾਨਦਾਰ, ਖੰਨਾ, ਖੰਨਾ, ਲੁਧਿਆਣਾ

ਪੱਕਾ ਰੰਗ, ਛੋਟੀਆਂ ਅੱਖਾਂ, ਦਾੜ੍ਹੀ ਮੁੱਛਾਂ ਕਾਲੀਆਂ, ਲੰਮਾ ਅਤੇ ਮਜ਼ਬੂਤ, ਉਮਰ ਲਗਭਗ 32 ਸਾਲ। ਮੁਲਕ ਦੇ ਹਰ ਹਿੱਸੇ ਤੋਂ ਕੂਕੇ ਉਸ ਪਾਸ ਆਉਂਦੇ ਹਨ।ਉਹ ਬਰਤਾਨਵੀ ਸਰਕਾਰ ਦੇ ਰਾਜ ਪਲਟਾਵੇ ਪ੍ਰਤੀ ਆਸਵੰਦ ਹੈ।

**29. ਤਾਰਾ ਸਿੰਘ**, ਅਤਰ ਸਿੰਘ, (ਦਰਜ ਨਹੀਂ), ਮਿਸਰੀ ਮਿਆਨੀ, ਗੁੱਜਰਾਂਵਾਲਾ, ਗੁੱਜਰਾਂਵਾਲਾ

(ਇਸ ਵਿਅਕਤੀ ਦੇ ਨਖ-ਸ਼ਿਖ ਦਾ ਵੇਰਵਾ ਨਹੀਂ ਦਿੱਤਾ ਗਿਆ-ਸੰ:।)

ਇਹ ਵਿਅਕਤੀ ਸਵਰਗੀ ਕਰਨਲ ਮੀਹਾਂ ਸਿੰਘ, ਜੋ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪਿਸ਼ਾਵਰ ਦਾ ਗਵਰਨਰ ਸੀ ਅਤੇ ਕੁੱਝ ਮਹੱਤਵ ਵਾਲਾ ਫੌਜੀ ਆਗੂ ਸੀ, ਦਾ ਭਤੀਜਾ ਹੈ।ਤਾਰਾ ਸਿੰਘ ਮਹਾਰਾਜਾ ਕਸ਼ਮੀਰ ਵੱਲੋਂ 1871 ਵਿੱਚ ਖੜ੍ਹੀਆਂ ਕੀਤੀਆਂ ਅਤੇ 1872 ਦੇ ਸ਼ੁਰੂ ਵਿੱਚ ਤੋੜੀਆਂ ਗਈਆਂ ਦੋ ਕੂਕਾ ਕੰਪਨੀਆਂ ਦਾ ਅਡਜੂਟੈਂਟ ਨਿਯੁਕਤ ਕੀਤਾ ਗਿਆ ਸੀ।ਉਹ ਪਿਛਲੇ ੪ ਸਾਲ ਤੋਂ ਆਪਣੇ ਪਿੰਡ ਵਿੱਚੋਂ ਅਲੋਪ ਹੈ।

**30. ਦਰਬਾਰਾ ਸਿੰਘ ਸੂਬਾ**, ਮਹਿਤਾਬ ਸਿੰਘ, ਮਾਲਾਵਾਂ ਬਣਾਉਂਦਾ ਹੈ, ਭੈਣੀ ਸਾਹਿਬ, ਸਾਹਨੇਵਾਲ, ਲੁਧਿਆਣਾ

ਪੱਕਾ ਰੰਗ, ਲੰਮੀ ਦਾੜ੍ਹੀ, ਮਜ਼ਬੂਤ ਜੁੱਸਾ ਅਤੇ ਦਰਮਿਆਨਾ ਕੱਦ, ਉਮਰ ਲਗਭਗ 55 ਸਾਲ।

ਇਹ ਅਸਰ ਰਸੂਖ ਵਾਲਾ ਅਤੇ ਭੈੜੀ ਮਨੋਵਿਰਤੀ ਵਲਾ ਵਿਅਕਤੀ ਅਤੇ ਕੱਟੜ ਕੂਕਾ ਹੈ। ਮੂਲ ਤੌਰ ਉੱਤੇ ਉਹ ਥਾਣਾ ਡੇਹਲੋਂ ਦੇ ਪਿੰਡ ਰਾਇਪੁਰ ਦਾ ਨੰਬਰਦਾਰ ਸੀ ਪਰ ਆਪਣੇ ਧਰਮ ਦੀ ਖਾਤਰ ਉਹ ਇਸ ਤੋਂ ਮੁਕਤ ਹੋ ਗਿਆ।ਸਤੰਬਰ 1873 ਵਿੱਚ ਉਸ ਨੂੰ 1872 ਦੇ ਐਕਟ 10 ਦੀ ਧਾਰਾ 505 ਅਧੀਨ ਸਜ਼ਾ ਦਿੱਤੀ ਗਈ ਅਤੇ ਦਸੰਬਰ 1875 ਵਿੱਚ ਉਸ ਪਾਸੋਂ 1000 ਰੁਪਏ ਦੀ ਜ਼ਮਾਨਤ ਲਈ ਗਈ।

**31. ਦੀਪ ਸਿੰਘ**, ਜਵਾਹਰ ਸਿੰਘ, ਵਾਹਕ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਕਣਕ ਵੰਨਾ ਰੰਗ, ਨਿੱਕੀਆਂ ਅੱਖਾਂ, ਲੰਮਾ ਨੱਕ, ਭਰਵੀਂ ਦਾੜ੍ਹੀ,

ਮੁੱਛਾਂ ਭੂਰੀਆਂ, ਦਰਮਿਆਨਾ ਜੁੱਸਾ, ਉਮਰ ਲਗਭਗ 35 ਸਾਲ।

ਉਹ 1872 ਵਿੱਚ ਮਲੇਰਕੋਟਲੇ ਉੱਤੇ ਹਮਲਾ ਕਰਨ ਸਮੇਂ ਹਾਜ਼ਰ ਸੀ। ਉਹ ਭੈੜੀ ਮਨੋਵਿਰਤੀ ਵਾਲਾ ਹੈ।

32. **ਦੇਵਾ ਸਿੰਘ ਸੂਬਾ**, ਸੋਭਾ ਸਿੰਘ, ਤਰਖਾਣ, ਲਾਹੌਰ ਸ਼ਹਿਰ, ਲਾਹੌਰ ਸ਼ਹਿਰ, ਲਾਹੌਰ

ਸਾਫ ਰੰਗ, ਛੋਟੀਆਂ ਅੱਖਾਂ, ਸੱਜੀ ਨਾਸ ਵਿੱਚ ਸੁਰਾਖ ਕੀਤਾ ਪ੍ਰਤੀਤ ਹੁੰਦਾ ਹੈ, ਲੰਮੀ ਚਿੱਟੀ ਦਾੜ੍ਹੀ, ਲੰਮਾ ਅਤੇ ਪਤਲਾ, ਉਮਰ ਲਗਭਗ 58 ਸਾਲ।

1871 ਵਿੱਚ ਗੁਰੂ ਰਾਮ ਸਿੰਘ ਨੇ ਇਸ ਵਿਅਕਤੀ ਨੂੰ ਸੂਬਾ ਥਾਪਿਆ। ਮਈ 1872 ਵਿੱਚ ਇਸ ਨੂੰ ਕੁੱਝ ਹੋਰ ਕੂਕਿਆਂ ਦੇ ਨਾਲ ਹਿੰਦ ਦੰਡਾਵਲੀ ਦੀ ਧਾਰਾ 188 (ਸਰਕਾਰੀ ਮੁਲਾਜ਼ਮ ਦੁਆਰਾ ਬਕਾਇਦਾ ਜਾਰੀ ਕੀਤੇ ਹੁਕਮ ਦੀ ਅਦੂਲੀ ਕਰਨ) ਅਧੀਨ ਦੋ ਮਹੀਨੇ ਦੀ ਕੈਦ ਸਖ਼ਤ ਸਜ਼ਾ ਸੁਣਾਈ ਗਈ। ਆਪਣੇ ਫਿਰਕੇ ਦੇ ਲੋਕਾਂ ਉੱਪਰ ਉਸ ਦਾ ਚੋਖਾ ਪ੍ਰਭਾਵ ਹੈ ਪਰ ਉਹ ਸ਼ਾਂਤ ਅਤੇ ਚੰਗੇ ਵਿਵਿਹਾਰ ਵਾਲਾ ਆਦਮੀ ਦਿਖਾਈ ਦਿੰਦਾ ਹੈ। ਮੁਲਕ ਦੇ ਹਰ ਹਿੱਸੇ ਤੋਂ ਆਏ ਕੂਕੇ ਉਸ ਨਾਲ ਗੁਪਤ ਬਾਤਚੀਤ ਕਰਦੇ ਹਨ। ਉਹ ਸਿੱਖ ਰਾਜ ਦੀ ਮੁੜ ਬਹਾਲੀ ਦੀ ਭਵਿਖ ਬਾਣੀ ਕਰਦਾ ਹੈ।

33. **ਧਿਆਨ ਸਿੰਘ,** ਸੂਬਾ, ਸਾਹਿਬ ਸਿੰਘ, ਪਟਵਾਰੀ ਅਤੇ ਵਾਹਕ, ਛੱਤੇਆਣਾ, ਕੋਟ ਭਾਈ, ਫੀਰੋਜ਼ਪੁਰ

ਗੋਲ ਭਰਵਾਂ ਚਿਹਰਾ, ਮੁੱਛਾਂ ਦੇ ਨੇੜ ਇਕ ਮਹੁਕਾ, ਲੰਮੀ ਕੁੱਝ ਕੁ ਸਫ਼ੈਦ ਦਾੜ੍ਹੀ, ਲੰਮਾ ਅਤੇ ਮਜ਼ਬੂਤ ਜੁੱਸਾ, ਉਮਰ ਲਗਭਗ 45 ਸਾਲ, ਗੁਰਮੁਖੀ ਲਿਖਦਾ ਪੜ੍ਹਦਾ ਹੈ।

ਇਹ ਵਿਅਕਤੀ ਕੁੱਝ ਜ਼ਮੀਨ ਦਾ ਮਾਲਕ ਅਤੇ ਖੁਸ਼ਹਾਲ ਹੈ। ਉਹ ਅਕਸਰ ਹੀ ਘਰੋਂ ਬਾਹਰ ਰਹਿ ਕੇ ਦੀਵਾਨਾਂ ਵਿੱਚ ਹਾਜ਼ਰ ਹੁੰਦਾ ਹੈ ਅਤੇ ਉਸ ਦੀ ਪਟਵਾਰੀ ਵਾਲੀ ਡਿਊਟੀ ਉਸ ਦੇ ਏਜੰਟ ਦੁਆਰਾ ਕੀਤੀ ਜਾਂਦੀ ਹੈ। ਉਹ ਕੱਟੜ ਕੂਕਾ ਹੈ ਅਤੇ ਝਗੜਾਲੂ ਤਬੀਅਤ ਵਾਲਾ ਮੰਨਿਆ ਜਾਂਦਾ ਹੈ।

34. **ਨਰੈਣ ਸਿੰਘ**, ਦੇਵਾ ਸਿੰਘ, ਗ੍ਰੰਥੀ, ਰੋੜਾ, ਬਾਘਾਪੁਰਾਣਾ, ਫੀਰੋਜ਼ਪੁਰ

ਕਣਕ ਵੰਨਾ ਰੰਗ, ਮਾਤਾ ਦੇ ਮੱਧਮ ਜਿਹੇ ਦਾਗ, ਸੱਜੀ ਅੱਖ ਦੇ ਹੇਠਾਂ ਮਹੁਕਾ, ਉੱਪਰਲੇ ਜਬਾੜੇ ਦੇ ਮੂਹਰਲੇ ਦੋ ਦੰਦ ਬਾਹਰ ਨੂੰ ਵਧੇ ਹੋਏ,

ਕੱਦ 5 ਫੁਟ 9 ਇੰਚ, ਪਤਲਾ ਸਰੀਰ, ਉਮਰ ਲਗਭਗ 36 ਸਾਲ।

ਨਾਭਾ ਇਲਾਕੇ ਵਿੱਚ ਪਿੰਡ ਦਬੜੀਖਾਨਾ ਦਾ ਵਸਨੀਕ ਇਸ ਦੇ ਪਿਤਾ

ਦੇਵਾ ਸਿੰਘ ਦੇ ਤਿੰਨ ਪੁੱਤਰ ਨਰੈਣ ਸਿੰਘ, ਜਵਾਹਰ ਸਿੰਘ ਅਤੇ ਅਤਰ ਸਿੰਘ ਸਨ।ਕੁੱਝ ਸਾਲ ਪਹਿਲਾਂ ਜਦੋਂ ਰਾਜਾ ਨਾਭਾ ਨੇ ਦਬੜੀਖਾਨੇ ਉੱਤੇ ਹਮਲਾ ਕਰਕੇ ਇਸ ਨੂੰ ਆਪਣੇ ਅਧੀਨ ਕਰ ਲਿਆ ਤਾਂ ਦੇਵਾ ਸਿੰਘ ਦੀ ਪਤਨੀ ਤਿੰਨਾਂ ਪੁੱਤਾਂ ਨੂੰ ਨਾਲ ਲੈ ਕੇ ਆਪਣੀ ਨਣਦ ਪਾਸ ਪਿੰਡ ਰੋਡੇ, ਜ਼ਿਲ੍ਹਾ ਫੀਰੋਜ਼ਪੁਰ, ਵਿਖੇ ਆ ਗਈ।ਅਤਰ ਸਿੰਘ ਸਾਧ ਬਣ ਗਿਆ ਅਤੇ ਹੁਣ ਉਸ ਦੀ ਕੋਈ ਉੱਘ ਸੁੱਘ ਨਹੀਂ।ਜਵਾਹਰ ਸਿੰਘ ਵਾਪਸ ਦਬੜੀਖਾਨੇ ਆ ਗਿਆ ਅਤੇ ਹੁਣ ਉੱਥੇ ਹੀ ਰਹਿ ਰਿਹਾ ਹੈ।ਨਰੈਣ ਸਿੰਘ ਜੋ ਕੱਟੜ ਕੂਕਾ ਹੈ, ਆਪਣਾ ਸਮਾਂ ਇਧਰ ਓਧਰ ਘੁੰਮ ਕੇ ਅਤੇ ਧਾਰਮਿਕ ਦੀਵਾਨਾਂ ਵਿੱਚ ਸ਼ਾਮਲ ਹੋ ਕੇ ਬਤੀਤ ਕਰਦਾ ਹੈ।ਨਰੈਣ ਸਿੰਘ ਆਪਣੇ ਹਮਨਾਮ ਮਹੰਤ ਨਰੈਣ ਸਿੰਘ ਨਾਲ ਇਕਸੁਰ ਹੈ ਅਤੇ ਆਮ ਤੌਰ ਉੱਤੇ ਉਸ ਪਾਸ ਹੀ ਠਹਿਰਦਾ ਹੈ।ਜੂਨ 1879 ਵਿੱਚ ਉਹ ਰੰਗੂਨ ਲਈ ਰਵਾਨਾ ਹੋਇਆ ਅਤੇ ਵਾਪਸੀ ਸਮੇਂ 17 ਜੁਲਾਈ ਨੂੰ ਗ੍ਰਿਫਤਾਰ ਕੀਤੇ ਜਾਣ 'ਤੇ ਉਸ ਪਾਸੋਂ ਗੁਰੂ ਰਾਮ ਸਿੰਘ ਦੇ ਦੱਸੇ ਜਾਂਦੇ ਕਈ ਪੱਤਰ ਹੱਥ ਲੱਗੇ।(ਦੇਖੋ ਗੁਪਤ ਰਾਜਨੀਤਿਕ ਸਾਰਾਂਸ਼, ਜਿਲਦ ਪਹਿਲੀ, ਪੰਨਾ 231, ਪੈਰਾ 12)।ਕਿਹਾ ਜਾਂਦਾ ਹੈ ਕਿ ਨਰੈਣ ਸਿੰਘ ਨੂੰ ਗੁਰੂ ਰਾਮ ਸਿੰਘ ਦੇ ਹੁਕਮ ਨਾਲ ਸੂਬਾ ਬਣਾਇਆ ਗਿਆ ਹੈ।(ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਦੂਜੀ, ਪੰਨਾ 173, ਪੈਰਾ 18)।

**35. ਨਰੈਣ ਸਿੰਘ ਮਹੰਤ**, ਲੱਧਾ ਮੱਲ, ਕੋਈ ਨਹੀਂ, ਸੰਤਪੁਰਾ, ਸ਼ੇਖ਼ੂਪੁਰਾ, ਗੁੱਜਰਾਂਵਾਲਾ

ਗੋਰਾ ਰੰਗ, ਖੱਬੀ ਗੱਲ੍ਹ ਉੱਤੇ ਮਹੁਕਾ, ਸੱਜੇ ਭਰਵੱਟੇ ਉੱਤੇ ਮਹੁਕਾ, ਲੰਮੀ ਭੂਰੀ ਦਾੜ੍ਹੀ ਵਿੱਚ ਕੋਈ ਕੋਈ ਧੌਲਾ, ਲੰਮਾ ਅਤੇ ਮਜ਼ਬੂਤ, ਗੁਰਮੁਖੀ ਜਾਣਦਾ ਹੈ।

ਸਤਿਕਾਰਿਤ ਵਿਅਕਤੀ ਹੈ।'ਨਾਮ' ਦੇਣ ਦਾ ਅਧਿਕਾਰ ਰੱਖਦਾ ਹੈ ਅਤੇ ਈਰਖਾਲੂ ਅਤੇ ਸਰਗਰਮ ਪਰਚਾਰਕ ਹੈ।ਉਹ ਹਰ ਸਮੇਂ ਘੁੰਮਦਾ ਫਿਰਦਾ ਰਹਿੰਦਾ ਹੈ।ਜੂਨ 1879 ਵਿੱਚ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਉਸ ਪਾਸੋਂ ਚੰਗੇ ਵਿਵਿਹਾਰ ਲਈ ਜ਼ਮਾਨਤ ਲਈ ਸੀ।

**36. ਨਿਧਾਨ ਸਿੰਘ**, ਸਪੂਰਨ ਸਿੰਘ, ਵਾਹਕ, ਬਖਤਗੜ੍ਹ, ਸਹਿਣਾ, ਲੁਧਿਆਣਾ

ਕਣਕਵੰਨਾ ਰੰਗ, ਮੋਟੀਆਂ ਅੱਖਾਂ, ਦਾੜ੍ਹੀ ਮੁੱਛਾਂ ਕਾਲੇ, ਉਮਰ ਲਗਭਗ 41 ਸਾਲ।

ਇਹ ਭੈੜੇ ਇਖਲਾਕ ਵਾਲਾ, ਅਸਹਿਣਸ਼ੀਲ ਅਤੇ ਕੱਟੜ ਵਿਅਕਤੀ

ਹੈ। ਉਹ ਕੂਕਿਆਂ ਨਾਲ ਘੁਲ ਮਿਲ ਕੇ ਰਹਿੰਦਾ ਹੈ ਅਤੇ ਅੰਤਿਮ ਜਿੱਤ, ਜੋ ਉਸ ਦਾ ਵਿਸ਼ਵਾਸ ਹੈ ਕਿ ਕੂਕਿਆਂ ਦੀ ਹੀ ਹੋਵੇਗੀ, ਦੀਆਂ ਗੱਲਾਂ ਕਰਦਾ ਹੈ।

37. **ਨੈਣਾ ਸਿੰਘ ਮਹੰਤ**, ਸਮੁੰਦ ਸਿੰਘ, ਵਾਹਕ, ਵਰਿਆਹ, ਸਰਹਾਲੀ, ਅੰਮ੍ਰਿਤਸਰ

ਪੱਕੇ ਰੰਗ ਵਾਲਾ, ਮਾਤਾ ਦੇ ਦਾਗ, ਭਰਵੱਟੇ ਜੁੜਵੇਂ, ਖੱਬੀ ਅੱਖੋਂ ਜੋਤਹੀਣ, ਭਰਵੀਂ ਦਾੜ੍ਹੀ, ਜੁੱਸਾ ਅਤੇ ਕੱਦ ਦਰਮਿਆਨਾ, ਉਮਰ ਲਗਭਗ 50 ਸਾਲ।

ਕਿਹਾ ਜਾਂਦਾ ਹੈ ਕਿ ਇਸ ਵਿਅਕਤੀ ਨੇ ਸਾਲ 1877 ਦੇ ਨੇੜ ਰੰਗੂਨ ਜਾ ਕੇ ਗੁਰੂ ਰਾਮ ਸਿੰਘ ਦੇ ਦਰਸ਼ਨ ਕੀਤੇ। ਇਹ ਵੀ ਕਿ ਉਸਨੇ 1880 ਵਿੱਚ ਮੁੜ ਰੰਗੂਨ ਜਾਣ ਦਾ ਮਨ ਬਣਾਇਆ। ਉਹ ਇਕ ਸਰਗਰਮ ਕੂਕਾ ਹੈ ਅਤੇ ਫਿਰਕੇ ਵਿੱਚ ਸਤਿਕਾਰਿਆ ਜਾਂਦਾ ਹੈ। ਉਹ ਖਤਰਨਾਕ ਇਖਲਾਕ ਵਾਲਾ ਹੈ।

38. **ਪੰਜਾਬ ਸਿੰਘ**, ਬਸਾਵਾ ਸਿੰਘ, ਵਾਹਕ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਕਣਕ ਵੰਨਾ ਰੰਗ, ਗੋਲ ਚਿਹਰਾ, ਛੋਟੀਆਂ ਅੱਖਾਂ, ਪਤਲਾ ਨੱਕ,
ਦਰਮਿਆਨਾ ਜੁੱਸਾ, ਉਮਰ ਲਗਭਗ 35 ਸਾਲ।

ਇਹ ਵਿਅਕਤੀ ਬਦਮਾਸ਼ ਕੂਕਾ ਹੈ ਅਤੇ ਭਵਿੱਖਬਾਣੀ ਕਰਦਾ ਹੈ ਕਿ ਛੇਤੀ ਹੀ ਅੰਗਰੇਜ਼ੀ ਰਾਜ ਨੂੰ ਢਹਿ ਢੇਰੀ ਕਰ ਦੇਵੇਗਾ। ਉਸਨੇ ਆਪਣੀ ਸਾਰੀ ਨਿੱਜੀ ਜਾਇਦਾਦ ਵੇਚ ਦਿੱਤੀ ਅਤੇ ਵੱਟਤ ਨਾਲ ਕੂਕਿਆਂ ਨੂੰ ਲੰਗਰ ਛਕਾਇਆ। ਲਗਭਗ ਦੋ ਸਾਲ ਪਹਿਲਾਂ ਉਹ ਪਰਵਾਰ ਸਮੇਤ ਮੁੰਡੀਆਂ ਕਲਾਂ, ਥਾਣਾ ਲੁਧਿਆਣਾ, ਰਹਿਣ ਲੱਗ ਪਿਆ ਜਿੱਥੇ ਉਹ ਹੁਣ ਸੂਬਾ ਪਚੱਤਰ ਸਿੰਘ, ਜਿਸ ਦੀ ਧੀ ਉਸ ਦੇ ਪੁੱਤਰ ਨਾਲ ਵਿਆਹੀ ਹੋਈ ਹੈ, ਨਾਲ ਰਹਿ ਰਿਹਾ ਹੈ।

39. **ਫਤਿਹ ਸਿੰਘ**, ਸੂਬਾ, ਰਤਨ ਸਿੰਘ, ਵਾਹਕ, ਵਲਟੋਹਾ, ਵਲਟੋਹਾ, ਲਾਹੌਰ

ਭੂਰੀ ਦਾੜ੍ਹੀ, ਸੱਜਾ ਕੰਨ ਵਿੰਨ੍ਹਿਆ ਹੋਇਆ, ਖੱਬੇ ਗੋਡੇ ਉੱਤੇ ਗਿੱਦੜ ਦੀ ਦੰਦੀ ਦੇ ਨਿਸ਼ਾਨ, ਕੱਦ ਲਗਭਗ 5 ਫੁਟ 9 ਇੰਚ, ਵੱਡਾ ਸ਼ਕਤੀਸ਼ਾਲੀ ਆਦਮੀ, ਉਮਰ ਲਗਭਗ 45 ਸਾਲ, ਗੁਰਮੁਖੀ ਜਾਣਾ ਹੈ।

ਖਰੂਦੀ ਆਚਰਣ ਵਾਲਾ ਹੋਣ ਕਾਰਨ 1878 ਵਿੱਚ ਉਸ ਪਾਸੋਂ ਜ਼ਮਾਨਤ ਮੰਗੀ ਗਈ ਅਤੇ ਉਦੋਂ ਤੋਂ ਹੀ ਉਸ ਨੇ ਕੋਈ ਦਿੱਕਤ ਨਹੀਂ ਦਿੱਤੀ। 1879 ਵਿੱਚ ਸੂਬਾ ਬਣਾਇਆ ਗਿਆ ਸੀ। ਉਹ ਸਿੱਖ ਰਾਜ ਦੀ ਮੁੜ ਸਥਾਪਨਾ ਦੀ ਭਵਿੱਖਬਾਣੀ ਕਰਦਾ ਹੈ।

**40. ਬਸਾਵਾ ਸਿੰਘ**, ਦਸੌਂਧਾ ਸਿੰਘ, ਵਾਹਕ, ਸਿਆਹੜ, ਡੇਹਲੋਂ, ਲੁਧਿਆਣਾ

ਰੰਗ ਸਾਫ, ਚਿਹਰਾ ਗੋਲ, ਅੱਖਾਂ ਵੱਡੀਆਂ, ਪਗ ਨੱਕ, ਦਾੜ੍ਹੀ ਮੁੱਛਾਂ ਭਰਵੀਂਆਂ, ਦਰਮਿਆਨਾ ਕੱਦ ਅਤੇ ਜੁੱਸਾ, ਉਮਰ ਲਗਭਗ 42 ਸਾਲ।

15 ਜਨਵਰੀ 1875 ਨੂੰ ਇਕ ਗੈਰਕਾਨੂੰਨੀ ਸਭਾ ਵਿੱਚ ਸ਼ਾਮਲ ਹੋਣ ਕਾਰਨ ਉਸ ਉੱਤੇ ਮੁਕੱਦਮਾ ਚਲਾਇਆ ਗਿਆ ਅਤੇ 1872 ਦੇ ਐਕਟ 10 ਦੀ ਧਾਰਾ 505 ਅਧੀਨ ਦੋਸ਼ੀ ਪਾਏ ਜਾਣ ਉੱਤੇ 200 ਰੁਪਏ ਦੀ ਜ਼ਮਾਨਤ ਮੰਗੀ ਗਈ ਜੋ ਨਾ ਦਿੱਤੇ ਜਾਣ 'ਤੇ 2 ਮਾਰਚ 1875 ਨੂੰ 9 ਮਹੀਨੇ ਕੈਦ ਦੀ ਸਜ਼ਾ ਸੁਣਾਈ ਗਈ।ਉਹ ਕਿਸੇ ਪ੍ਰਕਾਰ ਦਾ ਕੰਮ ਨਹੀਂ ਕਰਦਾ ਸਗੋਂ ਘੁੰਮਦਾ ਫਿਰਦਾ ਹੈ ਅਤੇ ਆਮ ਹੀ ਕੂਕਿਆਂ ਦੀਆਂ ਸਭਾਵਾਂ ਵਿੱਚ ਦਿਖਾਈ ਦਿੰਦਾ ਹੈ। ਉਹ ਇਕ ਭੈੜਾ ਆਦਮੀ ਆਖਿਆ ਜਾਂਦਾ ਹੈ।

**41. ਬਘੇਲ ਸਿੰਘ ਨਾਇਬ ਸੂਬਾ**, ਵਸਾਵਾ ਸਿੰਘ, ਵਾਹਕ ਅਤੇ ਸ਼ਾਹੂਕਾਰ, ਨਾਰਲੀ, ਖਾਲੜਾ, ਲਾਹੌਰ

ਲੰਮੀ ਚੀਕਣੀ ਦਾੜ੍ਹੀ, ਦਰਮਿਆਨਾ ਕੱਦ, ਉਮਰ ਲਗਭਗ 45 ਸਾਲ।

ਕਈ ਸਾਲ ਪਹਿਲਾਂ ਗੁਰੂ ਰਾਮ ਸਿੰਘ ਦੁਆਰਾ ਉਸ ਨੂੰ ਕੂਕਾ ਬਣਾਇਆ ਗਿਆ।1871 ਵਿੱਚ ਉਸ ਨੂੰ ਅੰਮ੍ਰਿਤਸਰ ਵਿਖੇ ਬੁੱਚੜਾਂ ਦੇ ਕਤਲ ਵਿੱਚ ਸ਼ਾਮਲ ਹੋਣ ਦੇ ਦੋਸ਼ ਵਿੱਚ ਗ੍ਰਿਫ਼ਤਾਰ ਕੀਤਾ ਗਿਆ ਪਰ ਰਿਹਾਅ ਕਰ ਦਿੱਤਾ ਗਿਆ।ਉਹ ਚੰਗੇ ਆਚਰਣ ਵਾਲਾ ਪਰ ਕੱਟੜਪੰਥੀ ਹੈ ਅਤੇ ਗੁਰੂ ਰਾਮ ਸਿੰਘ ਦੇ ਵਾਪਸ ਆਉਣ ਅਤੇ ਖ਼ਾਲਸੇ ਦੀ ਬਹਾਲੀ ਬਾਰੇ ਖੁੱਲ੍ਹੇ ਤੌਰ ਉੱਤੇ ਐਲਾਨ ਕਰਦਾ ਹੈ।ਉਹ ਕੁੱਝ ਪ੍ਰਭਾਵਸ਼ਾਲੀ ਅਤੇ ਅਮੀਰ ਵਿਅਕਤੀ ਹੈ।

**42. ਬਧਾਵਾ ਸਿੰਘ**, ਦੇਵੀ ਦਿੱਤਾ, ਮਜ਼ਦੂਰ, ਘੁੰਗਰਾਣਾ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਗੋਲ ਚਿਹਰਾ, ਪਤਲਾ ਨੱਕ, ਸੱਜੀ ਅੱਖ ਨਾਲੋਂ ਖੱਬੀ ਅੱਖ ਥੋੜੀ ਛੋਟੀ, ਛਿੱਦੀ ਦਾੜ੍ਹੀ, ਧੌਲ਼ੇ ਵਾਲ, ਲੰਮਾ ਅਤੇ ਮਜ਼ਬੂਤ, ਉਮਰ ਲਗਭਗ 50 ਸਾਲ।

1871 ਵਿੱਚ ਕੋਹਾੜਾ, ਥਾਣਾ ਸਾਹਨੇਵਾਲ, ਵਿਖੇ ਇਕ ਵਿਅਕਤੀ ਨੂੰ ਧਾਰਮਿਕ ਵਿਵਾਦ ਕਾਰਨ ਕੁਹਾੜੀ ਨਾਲ ਗੰਭੀਰ ਜ਼ਖਮੀ ਕਰਨ ਕਾਰਨ ਉਸ ਉੱਤੇ ਮੁਕੱਦਮਾ ਚੱਲਿਆ ਅਤੇ 6 ਸਾਲ ਕੈਦ ਸਖ਼ਤ ਦੀ ਸਜ਼ਾ ਹੋਈ।ਉਹ ਮੰਨਿਆ-ਪ੍ਰਮੰਨਿਆ ਅਤੇ ਖਤਰਨਾਕ ਚਰਿੱਤਰ ਵਾਲਾ ਵਿਅਕਤੀ ਹੈ।

43. **ਬੀਰ ਸਿੰਘ ਉਰਫ ਮਸਤਾਨਾ**; ਬਾਘਾ, ਵਾਹਕ, ਰੁੜਕਾ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਲੰਮਾ ਚਿਹਰਾ, ਨੱਕ ਛੋਟਾ, ਕਾਲੀ ਦਾੜ੍ਹੀ, ਕੱਦ ਅਤੇ ਜੁੱਸਾ ਦਰਮਿਆਨਾ, ਉਮਰ ਲਗਭਗ 30 ਸਾਲ।

ਇਕ ਸਮੇਂ ਇਸ ਵਿਅਕਤੀ ਨੇ ਡਿਪਟੀ ਇੰਸਪੈਕਟਰ ਜਵਾਲਾ ਸਿੰਘ ਨੂੰ ਆਪਣੀ ਡਿਊਟੀ ਨਿਭਾਉਣ ਤੋਂ ਰੋਕਿਆ ਸੀ ਜਿਸ ਦੇ ਨਤੀਜੇ ਵਜੋਂ ਉਸ ਨੂੰ ਦੋ ਮਹੀਨੇ ਕੈਦ ਦੀ ਸਜ਼ਾ ਦਿੱਤੀ ਗਈ।

44. **ਬੀਰ ਸਿੰਘ ਜਮਾਦਾਰ**, ਧੀਰਾ; ਖਟੜਾ ਚੌਹਾਰਮੀ, ਰਾਇਪੁਰ, ਡੇਹਲੋਂ, ਲੁਧਿਆਣਾ

ਸਾਫ ਰੰਗ, ਮਾਤਾ ਦੇ ਦਾਗਾਂ ਵਾਲਾ ਗੋਲ ਚਿਹਰਾ, ਵੱਡੀਆਂ ਅੱਖਾਂ, ਪਤਲਾ ਸਰੀਰ, ਦਰਮਿਆਨਾ ਕੱਦ, ਉਮਰ ਲਗਭਗ 35 ਸਾਲ।

ਇਹ ਵਿਅਕਤੀ ਪਿਛਲੇ ਪੰਜ ਛੇ ਸਾਲ ਤੋਂ ਬਿਨਾਂ ਕਿਸੇ ਕੰਮ ਕਾਰ, ਘੁੰਮਦਾ ਫਿਰਦਾ ਹੈ।ਸਤੰਬਰ 1973 ਵਿੱਚ ਉਸ ਤੋਂ 500 ਰੁਪਏ ਦੀ ਜ਼ਮਾਨਤ ਮੰਗੀ ਗਈ ਸੀ ਜੋ ਨਾ ਦਿੱਤੇ ਜਾਣ ਕਾਰਨ ਉਸ ਨੂੰ ਇਕ ਸਾਲ ਕੈਦ ਰੱਖਿਆ ਗਿਆ।

45. **ਬੁੱਧ ਸਿੰਘ ਉਰਫ ਅਤਰ ਸਿੰਘ**, ਬੇਗਾ, ਵਾਹਕ, ਬਗਲੀ ਕਲਾਂ, ਖੰਨਾ, ਲੁਧਿਆਣਾ

ਕਣਕ ਵੰਨਾ ਰੰਗ, ਮੱਧਮ ਜਿਹੇ ਮਾਤਾ ਦੇ ਦਾਗ, ਛੋਟੀ ਦਾੜ੍ਹੀ, ਮਧਰਾ ਕੱਦ ਦਰਮਿਆਨਾ ਜੁੱਸਾ, ਉਮਰ ਲਗਭਗ 40 ਸਾਲ; ਕੂਕਿਆਂ ਵਾਲੇ ਵਸਤਰ ਪਹਿਨਦਾ ਹੈ।

ਉਸ ਨੇ ਆਪਣੀ ਜ਼ਮੀਨ ਅਤੇ ਹੋਰ ਜਾਇਦਾਦ ਵੇਚ ਕੇ ਸਾਰਾ ਪੈਸਾ ਭੈਣੀ ਸਾਹਿਬ ਜਾ ਕੇ ਵੰਡ ਦਿੱਤਾ।ਉਹ ਦੂਜਿਆਂ ਫਿਰਕਿਆਂ ਦੇ ਲੋਕਾਂ ਪ੍ਰਤੀ ਝਗੜਾਲੂ ਅਤੇ ਅਸਹਿਣਸ਼ੀਲ ਸੁਭਾਅ ਵਾਲਾ ਹੈ।

46. **ਬੂਟਾ ਸਿੰਘ**, ਰੌਣਾ, ਦਰਜ਼ੀ, ਰਾਇਪੁਰ, ਡੇਹਲੋਂ, ਲੁਧਿਆਣਾ

ਕਣਕਵੰਨਾ ਰੰਗ, ਗੋਲ ਚਿਹਰਾ, ਲੰਮਾ ਨੱਕ, ਲਾਲ ਖੂਨੀ ਅੱਖਾਂ, ਸਫ਼ੈਦ ਵਾਲ, ਭਰਵੀਂ ਦਾੜ੍ਹੀ, ਖੱਬੀ ਲੱਤੋਂ ਲੰਗਾ, ਉਮਰ ਲਗਭਗ 55 ਸਾਲ।

ਬਦਨਾਮ ਵਿਅਕਤੀ ਹੈ। ਇਕ ਤੋਂ ਦੂਜੇ ਕੂਕੇ ਵੱਲ ਸੁਨੇਹੇ ਲੈ ਕੇ ਜਾਂਦਾ ਹੈ।ਜਦੋਂ ਦੀਵਾਨ ਸਜਦਾ ਹੈ ਤਾਂ ਮਸਤਾਨਾ ਬਣ ਕੇ ਬਹੁਤ ਹੀ ਅਜੀਬ ਅਤੇ ਡਰਾਉਣੀਆਂ ਆਵਾਜ਼ਾਂ ਕੱਢਦਾ ਹੈ।ਉਸ ਦਾ ਪੁੱਤਰ, ਮੋਤੀ ਸਿੰਘ, ਕੂਮ ਕਲਾਂ, ਥਾਣਾ ਸਾਹਨੇਵਾਲ, ਵਿਖੇ ਰਹਿੰਦਾ ਹੈ ਅਤੇ ਬੂਟਾ ਸਿੰਘ ਉਸ ਨੂੰ ਮਿਲਣ ਜਾਣ ਦੇ ਬਹਾਨੇ ਅਕਸਰ ਹੀ ਭੈਣੀ ਸਾਹਿਬ ਜਾਂਦਾ ਹੈ।

**47. ਬੂਟਾ ਸਿੰਘ "ਦੀਵਾਨ"**, ਗੁਰਦਿਆਲ ਸਿੰਘ, ਛਾਪੇਖਾਨੇ ਦਾ ਮਾਲਕ, ਲਾਹੌਰ ਸ਼ਹਿਰ, ਲਾਹੌਰ ਸ਼ਹਿਰ, ਲਾਹੌਰ

ਰੰਗ ਸਾਫ, ਲੰਮੀ ਦਾੜ੍ਹੀ ਵਿੱਚ ਕੋਈ ਕੋਈ ਧੌਲਾ, ਦਰਮਿਆਨਾ ਕੱਦ, ਉਮਰ ਲਗਭਗ 55 ਸਾਲ, ਗੁਰਮੁਖੀ ਅਤੇ ਪਰਸ਼ੀਅਨ ਜਾਣਦਾ ਹੈ।

ਬੂਟਾ ਸਿੰਘ ਜਾਤ ਦਾ ਕਲਾਲ ਹੈ। ਉਹ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਪਾਸ ਨੌਕਰ ਸੀ ਅਤੇ ਦੀਵਾਨ ਬੂਟਾ ਸਿੰਘ ਵਜੋਂ ਜਾਣਿਆ ਜਾਂਦਾ ਸੀ।ਮੁਲਤਾਨ ਦੀ ਲੜਾਈ ਸਮੇਂ ਉਹ ਅੰਗਰੇਜ਼ਾਂ ਖ਼ਿਲਾਫ਼ ਸਾਜ਼-ਬਾਜ਼ ਵਿੱਚ ਸ਼ਾਮਲ ਪਾਇਆ ਗਿਆ ਅਤੇ ਉਸ ਨੂੰ ਨਿਗਰਾਨੀ ਅਧੀਨ ਰੱਖਿਆ ਗਿਆ।ਪੰਜਾਬ ਨੂੰ ਅੰਗਰੇਜ਼ੀ ਰਾਜ ਵਿੱਚ ਸ਼ਾਮਲ ਕੀਤੇ ਸਮੇਂ ਲੋਕਾਂ ਨੂੰ ਬਗਾਵਤ ਲਈ ਉਕਸਾਉਣ ਦੇ ਦੋਸ਼ ਵਿੱਚ ਉਸ ਨੂੰ 7 ਸਾਲ ਅਲਾਹਾਬਾਦ ਦੇ ਕਿਲ੍ਹੇ ਵਿੱਚ ਕੈਦ ਰੱਖਿਆ ਗਿਆ।ਰਿਹਾਈ ਉਪਰੰਤ ਉਹ ਲਾਹੌਰ ਵਾਪਸ ਆਇਆ ਅਤੇ 1866 ਵਿੱਚ ਉਸਨੇ ਇਕ ਕਾਨੂੰਨੀ ਪੱਤਰ ਦੀ ਛਪਾਈ ਲਈ "ਅਨਵਾਰ-ਉਲ-ਸ਼ਮਸ" ਨਾਂ ਦਾ ਛਾਪਾਖਾਨਾ ਲਾਇਆ।1872 ਵਿੱਚ ਉਸ ਦੁਆਰਾ "ਆਫਤਾਬ-ਏ-ਪੰਜਾਬ" ਦਾ ਪਹਿਲਾ ਅੰਕ ਪ੍ਰਕਾਸ਼ਿਤ ਕੀਤਾ ਗਿਆ। ਇਸ ਛਾਪੇਖਾਨੇ ਦੀ ਇਕ ਬ੍ਰਾਂਚ ਪੇਸ਼ਾਵਰ ਅਤੇ ਦੂਜੀ ਅਜਮੇਰ ਵਿਖੇ ਸੀ; ਪਹਿਲੀ ਕੁੱਝ ਸਾਲ ਪਹਿਲਾਂ ਬੰਦ ਕਰ ਦਿੱਤੀ ਗਈ ਪਰ ਪਿਛਲੇਰੀ ਅਜੇ ਚੱਲਦੀ ਹੈ ਜਿੱਥੋਂ "ਰਾਜਪੂਤਾਨਾ ਗਵਰਨਮਿੰਟ ਗਜ਼ਟ" ਛਪਦਾ ਹੈ।ਗੁਰੂ ਰਾਮ ਸਿੰਘ ਦੀ ਗ੍ਰਿਫਤਾਰੀ ਅਤੇ ਦੇਸ਼-ਬਦਰੀ ਉਪਰੰਤ ਬੂਟਾ ਸਿੰਘ ਕੂਕਾ ਮਤ ਦਾ ਖੁੱਲ੍ਹਾ ਪਰਚਾਰ ਨਹੀਂ ਕਰਦਾ ਪਰ ਉਹ ਅੰਦਰੋਂ ਅੰਦਰੀਂ ਫਿਰਕੇ ਦੇ ਲੋਕਾਂ ਨਾਲ ਮੇਲ ਜੋਲ ਰੱਖਦਾ ਹੈ ਅਤੇ ਕਿਹਾ ਜਾਂਦਾ ਹੈ ਕਿ ਉਹ ਸਤਿਗੁਰੂ ਬੁੱਧ ਸਿੰਘ ਪਿੰਡ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਨੂੰ ਕਾਬਲ ਦੇ ਸਮਾਚਾਰ ਆਦਿ ਪੁੱਜਦੇ ਕਰਦਾ ਹੈ।ਉਹ ਖਾਸਾ ਰੱਜਿਆ ਪੁੱਜਿਆ ਆਦਮੀ ਹੈ।

**48. ਭਗਵਾਨ ਸਿੰਘ, ਮਹੰਤ**, ਗੁਰਦਿੱਤ ਸਿੰਘ, ਫੱਤੇਵਾਲ, ਅਜਨਾਲਾ, ਅੰਮ੍ਰਿਤਸਰ

ਪੀਲਾ ਰੰਗ, ਉੱਚਾ ਲੰਮਾ ਨੱਕ, ਉਮਰ ਲਗਭਗ 45 ਸਾਲ, ਦੇਖਣੀ-ਪਾਖਣੀ ਸੁੰਦਰ।

ਪਿਛਲੇ ਕੁੱਝ ਸਮੇਂ ਤੋਂ ਇਹ ਵਿਅਕਤੀ ਅੰਮ੍ਰਿਤਸਰ ਸ਼ਹਿਰ ਵਿਖੇ ਰਹਿ ਰਿਹਾ ਹੈ ਜਿੱਥੇ ਉਸ ਦਾ ਆਪਣੇ ਫਿਰਕੇ ਦੇ ਲੋਕਾਂ ਉੱਪਰ ਚੋਖਾ ਪ੍ਰਭਾਵ ਹੈ ਅਤੇ ਧਰਮ ਪਰਿਵਰਤਨ ਵਿੱਚ ਲੱਗਾ ਰਹਿੰਦਾ ਹੈ।ਕਿਹਾ ਜਾਂਦਾ ਹੈ ਕਿ 1877 ਵਿੱਚ ਉਹ ਨੈਣਾ ਸਿੰਘ ਵਰਿਆਹ ਦੇ ਨਾਲ ਰੰਗੂਨ ਗਿਆ।

**49. ਮਹਿਤਾਬ ਸਿੰਘ**, ਬਸਾਵਾ ਸਿੰਘ, ਕੋਈ ਨਹੀਂ, ਲੋਹਗੜ੍ਹ, ਡੇਹਲੋਂ, ਲੁਧਿਆਣਾ

ਕਣਕਵੰਨਾ ਰੰਗ, ਗੋਲ ਚਿਹਰਾ, ਲੰਮਾ ਨੱਕ, ਛੋਟੀਆਂ ਅੱਖਾਂ, ਲੰਮੀ ਚਿੱਟੀ ਦਾੜ੍ਹੀ, ਲੰਮਾ, ਦਰਮਿਆਨਾ ਜੁੱਸਾ, ਉਮਰ ਲਗਭਗ 45 ਸਾਲ।

21 ਮਾਰਚ 1874 ਨੂੰ ਉਸ ਪਾਸੋਂ 1000 ਰੁਪਏ ਦੀ ਜ਼ਮਾਨਤ ਲਈ ਗਈ। ਉਹ ਆਪਣੀ ਨਿੱਜੀ ਜਾਇਦਾਦ ਵੇਚਣ ਉਪਰੰਤ ਪਟਿਆਲਾ ਇਲਾਕੇ ਵਿੱਚ ਆਪਣੀ ਭੈਣ ਪਾਸ ਬਰਮਾਲੀਪੁਰ ਰਹਿਣ ਲੱਗਾ ਹੈ। ਉਸ ਦਾ ਕੋਈ ਪੱਕਾ ਟਿਕਾਣਾ ਨਹੀਂ ਅਤੇ ਨਾ ਕੋਈ ਕੰਮ ਕਾਰ ਜਾਂ ਵਪਾਰ ਕਰਦਾ ਹੈ ਪਰੰਤੂ ਘੁਮੱਕੜਾਂ ਵਾਲਾ ਜੀਵਨ ਗੁਜ਼ਾਰ ਰਿਹਾ ਹੈ। ਉਹ ਅਕਸਰ ਹੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਬੁੱਧ ਸਿੰਘ ਪਾਸ ਠਹਿਰਦਾ ਹੈ ਅਤੇ ਕੂਕਾ ਰਾਜ ਦੀ ਕਾਇਮੀ ਦੀ ਭਵਿੱਖਬਾਣੀ ਕਰਦਾ ਹੈ।

**50. ਮੱਖਣ ਸਿੰਘ ਮਹੰਤ**, ਮੁਸੱਦਾ ਸਿੰਘ, ਗ੍ਰੰਥੀ, ਲਾਹੌਰ ਸ਼ਹਿਰ, ਲਾਹੌਰ ਸ਼ਹਿਰ, ਲਾਹੌਰ

ਪੱਕਾ ਰੰਗ, ਲੰਮੀ ਚੀਕਣੀ ਦਾੜ੍ਹੀ, ਮਧਰਾ ਅਤੇ ਮਜ਼ਬੂਤ, ਉਮਰ ਲਗਭਗ 50 ਸਾਲ, ਗੁਰਮੁਖੀ ਜਾਣਦਾ ਹੈ।

ਉਹ ਸ਼ਹਿਰ ਦੀ ਧਰਮਸਾਲ਼ਾ ਵਿੱਚ ਗ੍ਰੰਥ ਦਾ ਪਾਠ ਕਰਦਾ ਹੈ। ਉਸ ਨੂੰ ਸੂਬਾ ਬਰ੍ਹਮਾ ਸਿੰਘ ਨੇ ਨਾਮ ਦਿੱਤਾ ਸੀ। ਉਹ ਪਿੰਡ ਪਿੰਡ ਜਾ ਕੇ ਦਾਨ ਇਕੱਠਾ ਕਰਦਾ ਹੈ ਅਤੇ ਅਕਸਰ ਹੀ ਜ਼ਿਲ੍ਹਾ ਲੁਧਿਆਣਾ ਵਿੱਚ ਭੈਣੀ ਸਾਹਿਬ ਗੇੜਾ ਮਾਰਦਾ ਹੈ। ਮਈ 1872 ਵਿੱਚ ਉਹ ਸੂਬਾ ਦੇਵਾ ਸਿੰਘ, ਹਰਨਾਮ ਸਿੰਘ ਅਤੇ ਹੋਰਨਾਂ ਨਾਲ ਇਕ ਗ਼ੈਰਕਾਨੂੰਨੀ ਦੀਵਾਨ ਵਿੱਚ ਸ਼ਾਮਲ ਹੋਣ ਦਾ ਦੋਸ਼ੀ ਪਾਇਆ ਗਿਆ ਅਤੇ ਦੋ ਮਹੀਨੇ ਕੈਦ ਦੀ ਸਜ਼ਾ ਦਿੱਤੀ ਗਈ। ਉਹ ਬਾਹਰੋਂ ਚੰਗੇ ਆਚਰਣ ਵਾਲਾ ਦਿਖਾਈ ਦਿੰਦਾ ਹੈ ਪਰ ਅਸਲੀਅਤ ਵਿੱਚ ਅਜਿਹਾ ਨਹੀਂ ਅਤੇ ਗੁਪਤ ਤੌਰ ਉੱਤੇ ਖਾਲਸਾ ਰਾਜ ਦੀ ਸਥਾਪਨਾ ਦੀ ਭਵਿੱਖਬਾਣੀ ਕਰਦਾ ਹੈ। ਉਹ ਦਸੰਬਰ 1880 ਵਿੱਚ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ, ਗਿਆ ਜਿੱਥੇ ਸਤਿਗੁਰੂ ਬੁੱਧ ਸਿੰਘ ਨੇ ਉਸ ਨੂੰ ਮਹੰਤ ਥਾਪਿਆ। (ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਤੀਜੀ, ਪੰਨਾ 4, ਪੈਰਾ 24)

**51. ਮਾਨ ਸਿੰਘ**, ਹਮੀਰ ਸਿੰਘ, ਕੋਈ ਨਹੀਂ, ਹਰਗਨਾ, ਖੰਨਾ, ਲੁਧਿਆਣਾ

ਪੱਕਾ ਰੰਗ, ਵੱਡੀਆਂ ਅੱਖਾਂ, ਕੰਨ ਵਿੰਨ੍ਹੇ ਹੋਏ, ਦਾੜ੍ਹੀ ਮੁੱਛਾਂ ਧੌਲ਼ੇ, ਦਰਮਿਆਨਾ ਜੁੱਸਾ, ਉਮਰ ਲਗਭਗ 45 ਸਾਲ।

ਇਸ ਆਦਮੀ ਨੇ ਆਪਣੀ ਸਾਰੀ ਜਾਇਦਾਦ ਵੇਚ ਕੇ ਵੱਟਤ ਸਤਿਗੁਰੂ ਬੁੱਧ ਸਿੰਘ ਭੈਣੀ ਸਾਹਿਬ ਨੂੰ ਦੇ ਦਿੱਤੀ। ਉਹ ਹੁਣ ਥਾਂ ਥਾਂ ਘੁੰਮਦਾ ਫਿਰਦਾ ਹੈ ਅਤੇ ਸੰਦੇਸ਼ਵਾਹਕ ਦਾ ਕੰਮ ਕਰਦਾ ਹੈ।

**52. ਮੇਖ ਸਿੰਘ**, ਬੀਰ ਸਿੰਘ, ਵਾਹਕ, ਫਾਮਦੇ(?), ਖੰਨਾ, ਲੁਧਿਆਣਾ

ਪੱਕਾ ਰੰਗ, ਸਾਫ ਚਿਹਰਾ, ਦਰਮਿਆਨਾ ਕੱਦ ਅਤੇ ਜੁੱਸਾ, ਉਮਰ ਲਗਭਗ 45 ਸਾਲ।

ਇਸ ਆਦਮੀ ਨੇ ਆਪਣੀ ਸਾਰੀ ਜਾਇਦਾਦ ਵੇਚ ਕੇ ਵੱਟਤ ਸਤਿਗੁਰੂ ਬੁੱਧ ਸਿੰਘ ਭੈਣੀ ਸਾਹਿਬ ਨੂੰ ਦੇ ਦਿੱਤੀ।ਉਹ ਭੈੜੀ ਮਨੋਵਿਰਤੀ ਵਾਲਾ ਅਤੇ ਖਰੂਦੀ ਵਿਅਕਤੀ ਹੈ।ਉਹ ਸੰਦੇਸ਼ਵਾਹਕ ਦਾ ਕੰਮ ਕਰਦਾ ਹੈ ਅਤੇ ਘੁੰਮ ਫਿਰ ਕੇ ਜੀਵਨ ਬਤੀਤ ਕਰ ਰਿਹਾ ਹੈ।ਵਰਤਮਾਨ ਸਮੇਂ ਉਸ ਦੀ ਕੋਈ ਉੱਘ ਸੁੱਘ ਪ੍ਰਾਪਤ ਨਹੀਂ।

**53. ਰਾਇ ਸਿੰਘ ਸੂਬਾ,** ਨੱਥਾ ਸਿੰਘ, ਕੋਈ ਨਹੀਂ, ਖਟੜਾ ਚੌਹਾਰਮੀ, ਡੇਹਲੋਂ, ਲੁਧਿਆਣਾ

ਕਣਕ ਵੰਨਾ ਰੰਗ, ਗੋਲ ਚਿਹਰਾ, ਮੋਟੀਆਂ ਅੱਖਾਂ, ਉੱਚਾ ਨੱਕ, ਕੱਦ ਅਤੇ ਜੁੱਸਾ ਦਰਮਿਆਨਾ, ਉਮਰ ਲਗਭਗ 45 ਸਾਲ।

ਪਿਛਲੇ ਲਗਭਗ 5 ਸਾਲ ਤੋਂ ਏਧਰ ਓਧਰ ਘੁੰਮਦਾ ਫਿਰਦਾ ਹੈ, ਕਦੇ ਕਦੇ ਘਰ ਆਉਂਦਾ ਹੈ।14 ਜਨਵਰੀ 1875 ਨੂੰ 200 ਰੁਪਏ ਦੀ ਜ਼ਮਾਨਤ ਦੇਣ ਲਈ ਆਖਿਆ ਗਿਆ ਪਰ ਅਜਿਹਾ ਨਾ ਕਰ ਸਕਣ ਕਾਰਨ ਇਕ ਸਾਲ ਲਈ ਕੈਦ ਕੀਤਾ ਗਿਆ।ਓਸੇ ਸਾਲ ਮਾਰਚ ਵਿੱਚ ਉਸ ਨੂੰ ਹਿੰਦ ਦੰਡਾਵਲੀ ਦੀ ਧਾਰਾ 143 ਅਧੀਨ ਮੁੜ ਨੌਂ ਮਹੀਨੇ ਕੈਦ ਸਖ਼ਤ ਸਜ਼ਾ ਦਿੱਤੀ ਗਈ।

**54. ਲਹਿਣਾ ਸਿੰਘ**, ਸਰਦਾਰ, ਕਾਨ੍ਹ ਸਿੰਘ, ਕੋਈ ਨਹੀਂ, ਘਰਜਾਖ, ਗੁੱਜਰਾਂਵਾਲਾ, ਗੁੱਜਰਾਂਵਾਲਾ

ਕਣਕ ਵੰਨਾ ਰੰਗ, ਵੱਡੀਆਂ ਅੱਖਾਂ, ਐਕਵਲਿਾਈਨ ਨੱਕ ਦੀ ਟਿਪ

ਉੱਤੇ ਕਾਲਾ ਮਹੁਕਾ, ਦੂਜਾ ਕਾਲਾ ਮਹੁਕਾ ਖੱਬੀ ਗੱਲ੍ਹ ਉੱਤੇ, ਮੁੱਛਾਂ ਅਤੇ ਦਾੜ੍ਹੀ ਚਿੱਟੇ, ਉਮਰ ਲਗਭਗ 55 ਸਾਲ।

ਮਸ਼ਹੂਰ ਹਰੀ ਸਿੰਘ ਨਲਵਾ ਦਾ ਜੁਆਈ ਹੈ।1871 ਵਿੱਚ ਜਦੋਂ ਬੁੱਚੜ-ਬਧ ਕਾਰਨ ਉਤੇਜਨਾ ਸਿਖਰ ਉੱਤੇ ਸੀ ਤਾਂ ਸਰਦਾਰ ਲਹਿਣਾ ਸਿੰਘ ਕੂਕਿਆਂ ਦੀਆਂ ਇਕੱਤਰਤਾਵਾਂ ਬੁਲਾ ਕੇ ਖੁਦ ਪ੍ਰਧਾਨਗੀ ਕਰਦਾ ਸੀ।ਉਹ ਇਕ ਰਈਸ ਹੈ।

**55. ਲੱਖਾ ਸਿੰਘ**, ਰਾਟਲ, ਤਰਖਾਣ, ਫੈਜ਼ਗੜ੍ਹ, ਖੰਨਾ, ਲੁਧਿਆਣਾ ਗੋਰਾ ਰੰਗ, ਮਾਤਾ ਦੇ ਦਾਗ, ਅੱਖਾਂ ਚਿੱਟੀਆਂ, ਪਤਲਾ,

ਉਮਰ ਲਗਭਗ 32 ਸਾਲ।

ਖਰੂਦੀ ਇਖਲਾਕ ਦਾ ਮਾਲਕ ਹੈ ਅਤੇ ਕਿਸੇ ਵੀ ਉਪੱਦਰ ਵਿੱਚ ਸ਼ਾਮਲ ਹੋ ਸਕਦਾ ਹੈ।ਗੁਰੂ ਰਾਮ ਸਿੰਘ ਦੇ ਵਾਪਸ ਆਉਣ ਅਤੇ ਮੁਲਕ ਉੱਤੇ ਰਾਜ

ਕਰਨ ਦੀ ਭਵਿੱਖਬਾਣੀ ਕਰਦਾ ਹੈ। ਉਹ ਕਹਿੰਦਾ ਹੈ ਕਿ ਗੁਰੂ ਬੰਦੀਖ਼ਾਨੇ ਵਿੱਚ ਨਹੀਂ ਸਗੋਂ ਆਪਣੀ ਮਰਜ਼ੀ ਨਾਲ ਰੰਗੂਨ ਵਿਖੇ ਰਹਿ ਰਿਹਾ ਹੈ।

**56. ਲਾਲ ਸਿੰਘ**, ਗੁਰਦਿਆਲ ਸਿੰਘ, ਵਾਹਕ, ਲਤਾਲਾ, ਡੇਹਲੋਂ, ਲੁਧਿਆਣਾ

ਪੱਕਾ ਰੰਗ, ਮਾਤਾ ਦੇ ਦਾਗਾਂ ਵਾਲਾ ਗੋਲ ਚਿਹਰਾ, ਲਾਲ ਖ਼ੂਨੀ ਅੱਖਾਂ, ਲੰਮਾ, ਜੁੱਸਾ ਦਰਮਿਆਨਾ, ਉਮਰ ਲਗਭਗ 40 ਸਾਲ।

ਫਰਵਰੀ ੧੮੮੦ ਦੇ ਨੇੜ ਇਹ ਆਦਮੀ ਫਰੀਦਕੋਟ ਇਲਾਕੇ ਵਿੱਚ ਪਿੰਡ ਘੇਨਾ (ਘਣੀਆ) ਬਾਜਾ ਜਾ ਕੇ ਕਾਨ੍ਹ ਸਿੰਘ ਨਾਲ ਰਹਿਣ ਲੱਗ ਪਿਆ। ਜੂਨ ਵਿੱਚ ਉਹ ਰੰਗੂਨ ਵਿਖੇ ਗੁਰੂ ਰਾਮ ਸਿੰਘ ਨੂੰ ਮਿਲ ਕੇ ਵਾਪਸ ਆਇਆ; ਆਪਣੀ ਜ਼ਮੀਨ ਜਾਇਦਾਦ ਵੇਚ ਦਿੱਤੀ ਅਤੇ ਹੁਣ ਮੂੰਮ, ਇਲਾਕਾ ਪਟਿਆਲਾ, ਵਿੱਚ ਮੰਗਲ ਸਿੰਘ ਨਾਲ ਰਹਿਣ ਲੱਗਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਲਾਲ ਸਿੰਘ ਗੁਰੂ ਰਾਮ ਸਿੰਘ ਪਾਸੋਂ ਮਹੱਤਵਪੂਰਨ ਪੱਤਰ ਲੈ ਕੇ ਆਇਆ (ਦੇਖੋ ਗੁਪਤ ਪੁਲਸ ਸਾਰਾਂਸ਼, ਜਿਲਦ ਦੋ, ਪੰਨਾ 160 ਉੱਤੇ ਪੈਰਾ 29)। ਉਹ ਅਗਸਤ ੧੮੮੦ ਵਿੱਚ ਮੁੜ ਮਹੰਤ ਹੀਰਾ ਸਿੰਘ ਉਰਫ ਲੰਬੂ, ਪਿੰਡ ਸਢੌਰਾ, ਜ਼ਿਲ੍ਹਾ ਅੰਬਾਲਾ, ਅਤੇ ਹੋਰਨਾਂ ਦੇ ਨਾਲ ਰੰਗੂਨ ਗਿਆ। ਵਾਪਸੀ ਸਮੇਂ 1 ਸਤੰਬਰ ਨੂੰ ਉਹਨਾਂ ਨੂੰ ਕਲਕੱਤੇ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਪੁਲਸ ਪਹਿਰੇ ਵਿੱਚ ਅੰਬਾਲੇ ਪਹੁੰਚਾਇਆ ਗਿਆ ਜਿੱਥੇ ਪੰਜਾਬ ਸਰਕਾਰ ਦੇ ਹੁਕਮ ਨਾਲ ਉਹਨਾਂ ਨੂੰ ਬਿਨਾਂ ਸ਼ਰਤ ਰਿਹਾ ਕੀਤਾ ਗਿਆ। (ਦੇਖੋ ਗੁਪਤ ਪੁਲਸ ਸਾਰਾਂਸ਼ , ਜਿਲਦ ਦੋ, ਪੰਨਾ 157 ਉੱਤੇ ਪੈਰਾ 13 ਅਤੇ ਪੰਨਾ 161 ਉੱਤੇ ਪੈਰਾ 12)। ਉਹ ਅਕਸਰ ਹੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਬੁੱਧ ਸਿੰਘ ਨੂੰ ਮਿਲਦਾ ਹੈ ਅਤੇ ਭੈੜੀ ਮਨੋਵਿਰਤੀ ਵਾਲਾ ਵਿਅਕਤੀ ਆਖਿਆ ਜਾਂਦਾ ਹੈ।

**57. ਲਾਲ ਸਿੰਘ, ਜਮਾਦਾਰ**, ਗੋਪਾਲ ਸਿੰਘ, ਨੰਬਰਦਾਰ, ਕੋਈ ਨਹੀਂ, ਸਿਆਹੜ, ਡੇਹਲੋਂ, ਲੁਧਿਆਣਾ

ਕਣਕਵੰਨਾ ਰੰਗ, ਛੋਟੀਆਂ ਅੱਖਾਂ, ਨੱਕ ਲੰਮਾ, ਭਰਵੀਂ ਦਾੜ੍ਹੀ, ਕੱਦ ਅਤੇ ਜੁੱਸਾ ਦਰਮਿਆਨਾ, ਉਮਰ ਲਗਭਗ 3੮ ਸਾਲ।

ਅਤਰ ਸਿੰਘ, ਪਿੰਡ ਲੋਹਗੜ੍ਹ, ਥਾਣਾ ਡੇਹਲੋਂ, ਦੇ ਘਰ ਇਕ ਗ਼ੈਰਕਾਨੂੰਨੀ ਇਕੱਠ ਵਿੱਚ ਸ਼ਾਮਲ ਹੋਣ ਕਾਰਨ ਇਸ ਆਦਮੀ ਪਾਸੋਂ 15 ਜਨਵਰੀ 1875 ਨੂੰ 200 ਰੁਪਏ ਦੀ ਜ਼ਮਾਨਤ ਲਈ ਗਈ ਸੀ ਅਤੇ ਪਿੱਛੋਂ ਇਸੇ ਕਾਰਨ ਦੋਸ਼ੀ ਪਾਏ ਜਾਣ ਉੱਤੇ ਉਸ ਨੂੰ ਨੌਂ ਮਹੀਨੇ ਦੀ ਕੈਦ ਅਤੇ 200 ਰੁਪਏ ਜੁਰਮਾਨਾ ਕੀਤਾ ਗਿਆ। ਉਹ ਇਧਰ ਉਧਰ ਘੁੰਮਦਾ ਰਹਿੰਦਾ ਹੈ ਅਤੇ ਦੀਵਾਨਾਂ ਵਿੱਚ ਸ਼ਾਮਲ ਹੁੰਦਾ ਹੈ।

ਅਧਿਆਇ 3

# ਥਰਾਜਵਾਲਾ ਵਿਚ ਕੂਕਾ ਬਗਾਵਤ

ਕੁੱਝ ਸਮਾਂ ਪਹਿਲਾਂ ਤੱਕ ਪੰਜਾਬੀ ਸਮਾਜ ਵਿੱਚ ਕੂਕਿਆਂ ਦੀ ਰਹਿਤਲ ਅਤੇ ਉਹਨਾਂ ਦੇ ਨੇਮ-ਧਰਮ ਸੰਬੰਧੀ ਅਨੇਕਾਂ ਟੋਟਕੇ ਪ੍ਰਚੱਲਤ ਰਹੇ ਹਨ। ਇਹਨਾਂ ਵਿੱਚ ਹੀ ਇਕ ਕਾਵਿ-ਟੋਟਕਾ ਇਉਂ ਸੀ, "ਚੱਕ ਲਓ ਫਰੰਗੀਓ ਡੇਰਾ ਕੂਕਿਆਂ ਦਾ ਰਾਜ ਹੋ ਗਿਆ।" ਇਸ ਕਾਵਿ-ਟੋਟਕੇ ਦੀ ਬੁਨਿਆਦ ਇਕ ਇਤਿਹਾਸਕ ਘਟਨਾ ਉੱਤੇ ਰੱਖੀ ਗਈ ਹੈ ਪਰ ਖੇਦ ਦੀ ਗੱਲ ਹੈ ਕਿ ਆਮ ਪਾਠਕਾਂ ਨੂੰ ਤਾਂ ਕੀ, ਪੰਜਾਬ ਦੇ ਇਤਿਹਾਸ ਵਿੱਚ ਵਿਸ਼ੇਸ਼ ਦਿਲਚਸਪੀ ਰੱਖਣ ਵਾਲੇ ਪਾਠਕਾਂ ਵਿੱਚੋਂ ਵੀ ਵਿਰਲਿਆ ਨੂੰ ਹੀ ਇਸ ਘਟਨਾ ਦੀ ਜਾਣਕਾਰੀ ਹੋਵੇਗੀ।

ਇਹ ਇਕ ਇਤਿਹਾਸਿਕ ਸੱਚਾਈ ਹੈ ਕਿ ੧੯ਵੀਂ ਸਦੀ ਦੇ ਸੱਤਵੇਂ ਦਹਾਕੇ, ਸਤਿਗੁਰੂ ਰਾਮ ਸਿੰਘ ਦੇ ਜੀਵਨ ਕਾਲ ਦੌਰਾਨ ਹੀ , ਇੱਕ ਸਮਾਂ ਆਇਆ ਜਦੋਂ ਕੂਕਿਆਂ ਦੇ ਇੱਕ ਟੋਲੇ ਨੇ ਅੰਗਰੇਜ਼ੀ ਗੁਲਾਮੀ ਤੋਂ ਮੁਕਤੀ ਦਾ ਐਲਾਨ ਕਰ ਦਿੱਤਾ, ਭਾਵੇ ਇਹ ਸਥਿਤੀ ਕੁੱਝ ਘੰਟੇ ਹੀ ਬਣੀ ਰਹਿ ਸਕੀ ਅਤੇ ਇਸ ਦਾ ਭੂਗੋਲਿਕ ਖੇਤਰ ਵੀ ਇਕ ਪਿੰਡ ਦੇ ਵਸੇਬੇ ਤੱਕ ਹੀ ਸੀਮਿਤ ਸੀ। ਯਕੀਨਨ ਹੀ ਲੋਕ ਮਾਨਸ ਨੇ ਇਸ ਘਟਨਾ ਨੂੰ ਸਦੀਵਤਾ ਬਖਸ਼ਦਿਆਂ ਇਸ ਲੋਕ-ਬੋਲੀ ਦੀ ਰਚਨਾ ਕਰ ਲਈ।

ਸਤਿਗੁਰੂ ਰਾਮ ਸਿੰਘ ਨੇ ਕੂਕਿਆਂ ਦੀ ਪਹਿਲੀ ਵਿਸ਼ਾਲ ਇਕੱਤਰਤਾ ਪਹਿਲੀ ਵੈਸਾਖ 1914 ਬਿਕ੍ਰਮੀ ਮੁਤਾਬਕ 12 ਅਪ੍ਰੈਲ, 1857 ਈਸਵੀ, ਦਿਨ ਸਨਿਚਰਵਾਰ ਨੂੰ ਭੈਣੀ ਸਾਹਿਬ ਵਿਖੇ ਕੀਤੀ। ਇਸ ਦੀਵਾਨ ਵਿੱਚ ਉਹਨਾਂ ਆਪਣੇ ਅਨੁਆਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ। ਸਤਿਗੁਰੂ ਰਾਮ ਸਿੰਘ ਨੇ ਜਿਸ ਲਗਨ, ਸੁਹਿਰਦਤਾ, ਦ੍ਰਿੜਤਾ ਅਤੇ ਨਿਸ਼ਾਨੇ ਦੀ ਸਪਸ਼ਟਤਾ ਨਾਲ ਨਾਮ ਬਾਣੀ ਦਾ ਪ੍ਰਵਾਹ ਚਲਾਇਆ, ਉਸਨੇ ਇੱਕ ਦਹਾਕੇ ਪਿੱਛੋਂ ਹੀ ਆਪਣਾ ਨਤੀਜਾ ਵਿਖਾਉਣਾ ਸ਼ੁਰੂ ਕਰ ਦਿੱਤਾ। ਅਨੇਕਾਂ ਨਾਮਧਾਰੀਆਂ ਨੇ ਆਪਣੀ ਜ਼ਮੀਨ-ਜਾਇਦਾਦ ਅਤੇ ਹੋਰ ਅਚੱਲ ਸੰਪਤੀ ਨੂੰ ਅਗਾਮੀ ਸੰਘਰਸ਼ ਲਈ ਪੈਰਾਂ ਦੀਆਂ ਬੇੜੀਆਂ ਸਮਝਦਿਆਂ ਇਸਨੂੰ ਕੌਡੀਆਂ ਦੇ ਭਾਅ ਵੇਚ ਕੇ ਪ੍ਰਾਪਤ ਹੋਈ ਰਾਸ਼ੀ ਸਾਂਝੇ ਕਾਰਜ ਲੲੀ ਸਮਰਪਤ ਕਰ ਦਿੱਤੀ ਅਤੇ ਸਤਿਗੁਰੂ ਰਾਮ ਸਿੰਘ ਵੱਲੋਂ ਮਲੇਛ ਸਰਕਾਰ ਵਿਰੁੱਧ ਅਰੰਭ ਕੀਤੇ ਜਾਣ ਵਾਲੇ ਸੰਘਰਸ਼

ਵਿੱਚ ਜੂਝਣ ਬਾਰੇ ਮਿਲਣ ਵਾਲੇ ਸੱਦੇ ਦਾ ਇੰਤਜ਼ਾਰ ਕਰਨ ਲੱਗੇ। ਇਹ ਮਨੋ-ਅਵਸਥਾ, ਸੂਝਵਾਨ, ਦੂਰ-ਅੰਦੇਸ਼ ਅਤੇ ਜ਼ਬਤ ਦੀ ਪਾਲਣਾ ਕਰਨ ਵਾਲੇ ਕੂਕਿਆਂ ਦੀ ਸੀ ਪਰ ਜਿਵੇਂ ਕਿਸੇ ਵੀ ਸੰਸਥਾ ਵਿੱਚ ਦੂਰ-ਅੰਦੇਸ਼ੀ ਦੀ ਘਾਟ ਵਾਲੇ ਅਤੇ ਤੁਰਤ-ਫੁਰਤ ਨਤੀਜਾ ਨਿਕਲਿਆ ਵੇਖਣ ਵਾਲੇ ਵਿਅਕਤੀਆਂ ਦੀ ਕਮੀ ਨਹੀਂ ਹੁੰਦੀ, ਇਸ ਤਰ੍ਹਾਂ ਦੇ ਲੋਕ ਕੂਕਿਆਂ ਵਿੱਚ ਵੀ ਸ਼ਾਮਲ ਸਨ। ਇਹਨਾਂ ਲੋਕਾਂ ਦੀ ਸੁਹਿਰਦਤਾ ਬਾਰੇ ਬੇਸ਼ੱਕ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਸੀ ਪਰ ਅੰਗਰੇਜ਼ ਸਰਕਾਰ ਦੀ ਸਮਰਥਾ ਤੋਂ ਅਣਜਾਣ ਹੋਣ ਕਾਰਨ ਉਹ ਮਲੇਛੀ ਰਾਜ ਦਾ ਅੰਤ ਵੇਖਣ ਲਈ ਬੇਸਬਰੇ ਹੋ ਚੁੱਕੇ ਸਨ।

ਕੂਕਿਆਂ ਦਾ ਅਜਿਹਾ ਇਕ ਜਥਾ ਜ਼ਿਲ੍ਹਾ ਸਰਸਾ ਦੇ ਥਾਨਾ ਰੋੜੀ ਅਤੇ ਜ਼ਿਲ੍ਹਾ ਫੀਰੋਜ਼ਪੁਰ ਦੀ ਤਹਿਸੀਲ ਮੁਕਤਸਰ ਦੇ ਨਾਲ ਨਾਲ ਲੱਗਦੇ ਪਿੰਡਾਂ ਵਿੱਚ ਵੀ ਸਰਗਰਮ ਸੀ। ਇਹਨੀਂ ਦਿਨੀ ਰੋੜੀ ਥਾਨੇ ਦੇ ਪਿੰਡਾਂ ਥਰਾਜ ਵਾਲਾ, ਤਾਰੂਵਾਣਾ ਸੁਖਚੈਨ ਅਤੇ ਸੂਰਤੀਆ ਅਤੇ ਮੁਕਤਸਰ ਤਹਿਸੀਲ ਦੇ ਪਿੰਡਾਂ ਫੂਲੇਵਾਲਾ, ਰਾਮਗੜ੍ਹ, ਰੁਪਾਨਾ ਆਦਿ ਦੇ ਨਾਲ ਨਾਲ ਖਾਸ ਮੁਕਤਸਰ ਵਿੱਚ ਕੂਕਿਆਂ ਦੇ ਬੇਹੱਦ ਪ੍ਰਭਾਵ ਹੋਣ ਕਾਰਨ ਇੱਥੇ ਕੂਕਿਆਂ ਦੀ ਚੋਖੀ ਗਿਣਤੀ ਵਸਦੀ ਸੀ। ਫੂਲੇਵਾਲਾ ਪਿੰਡ ਦਾ ਨੰਬਰਦਾਰ ਮਲੂਕ ਸਿੰਘ ਤਾਂ ਇਸ ਇਲਾਕੇ ਵਿੱਚ ਸੂਬੇ ਵਜੋਂ ਜਿੰਮੇਵਾਰੀ ਨਿਭਾ ਰਿਹਾ ਸੀ ਅਤੇ ਇਉਂ ਹੀ ਥਰਾਜਵਾਲੇ ਪਿੰਡ ਦਾ ਮਸਤਾਨ ਸਿੰਘ ਕੂਕਾ ਸੰਪਰਦਾਇ ਵਿੱਚ ਚੰਗਾ ਸਥਾਨ ਰੱਖਦਾ ਸੀ। ਮਸਤਾਨ ਸਿੰਘ ਮਲੂਕ ਸਿੰਘ ਦੇ ਮੁਕਾਬਲੇ ਵਧੇਰੇ ਜੋਸ਼ੀਲਾ ਹੋਣ ਕਾਰਨ ਇਹ ਵਰਗ ਮਲੂਕ ਸਿੰਘ ਦੀ ਬਜਾਇ ਮਸਤਾਨ ਸਿੰਘ ਨੂੰ ਆਪਣਾ ਆਗੂ ਮੰਨਦਾ ਸੀ।

1869 ਈਸਵੀ ਦਾ ਹੋਲਾ ਮਹੱਲਾ ਮਾਰਚ ਦੇ ਦੂਜੇ ਹਫਤੇ ਵਿੱਚ ਆ ਰਿਹਾ ਸੀ। ਸਤਿਗੁਰੂ ਰਾਮ ਸਿੰਘ ਇਹਨੀਂ ਦਿਨੀਂ ਰਾਵੀ ਪਾਰ ਦੇ ਇਲਾਕੇ ਵਿੱਚ ਪਰਚਾਰ ਦੌਰੇ ਉੱਤੇ ਸਨ, ਇਸ ਲਈ ਉਹਨਾਂ ਨੇ ਇਹ ਜੋੜਮੇਲਾ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਮਾਨਾਂਵਾਲਾ ਵਿਖੇ ਮਨਾਉਣ ਦਾ ਫੈਸਲਾ ਕੀਤਾ।ਫਲਸਰੂਪ ਰਾਵੀ ਤੋਂ ਉਰਲੇ ਪਾਸੇ ਵਸਦੇ ਕੂਕਿਆਂ ਵੱਲੋਂ ਆਪੋ ਆਪਣੇ ਇਲਾਕੇ ਵਿੱਚ ਜੋੜ ਮੇਲੇ ਕਰਨ ਦੀਆਂ ਤਿਆਰੀਆਂ ਕੀਤੀਆਂ ਜਾਣ ਲੱਗੀਆਂ। ਅਜਿਹਾ ਹੀ ਇਕ ਜੋੜਮੇਲਾ ਪਿੰਡ ਥਰਾਜਵਾਲਾ, ਥਾਣਾ ਰੋੜੀ, ਜ਼ਿਲ੍ਹਾ ਸਿਰਸਾ ਵਿਚ ਕੀਤਾ ਜਾਣਾ ਤੈਅ ਹੋਇਆ। ਥਰਾਜਵਾਲਾ ਨਿਵਾਸੀ ਬਾਬਾ ਖੁਸ਼ਹਾਲ ਸਿੰਘ ਅਤੇ ਬਾਬਾ ਮਸਤਾਨ ਸਿੰਘ ਨੇ ਇਲਾਕੇ ਦੀਆਂ ਕੂਕਾ ਸੰਗਤਾਂ ਨੂੰ ਇਸ ਅਵਸਰ ਉੱਤੇ ਥਰਾਜਵਾਲਾ ਪਹੁੰਚਣ ਦਾ ਸੱਦਾ ਦਿੱਤਾ।

ਉਹਨਾਂ ਕੂਕਿਆਂ ਨੂੰ ਜੋੜ ਮੇਲੇ ਦੇ ਮਨੋਰਥ ਪ੍ਰਤੀ ਜਾਣਕਾਰੀ ਦੇ ਕੇ ਇਸ ਸਮੇਂ ਹੁੰਮ ਹੁਮਾ ਕੇ ਪੁੱਜਣ ਦਾ ਸੁਨੇਹਾ ਦੇਣ ਲਈ ਆਪਣੇ ਕੁੱਝ ਨਿਕਟਵਰਤੀ ਸੰਗੀਆਂ ਨੂੰ ਮੁਕਤਸਰ ਦੇ ਇਲਾਕੇ ਵੱਲ ਭੇਜਿਆ। ਥਰਾਜਵਾਲਾ ਪਹੁੰਚਣ ਲਈ ਮੁਕਤਸਰ ਇਲਾਕੇ ਦੇ ਕੂਕਿਆਂ ਦਾ ਇਕ ਜਥਾ ਰੁਪਾਨਾ ਪਿੰਡ ਪਹੁੰਚਿਆ। ਕੂਕਿਆਂ ਦੇ ਪ੍ਰਚਾਰ ਅਤੇ ਪ੍ਰੇਰਨਾ ਅਧੀਨ ਪਿੰਡ ਦਾ ਨੰਬਰਦਾਰ ਆਪਣਾ ਘਰੇਲੂ ਸੰਦ-ਸਮਾਨਾ ਸਾੜ ਕੇ ਕੂਕਿਆਂ ਦੇ ਜਥੇ ਵਿੱਚ ਸ਼ਾਮਲ ਹੋ ਗਿਆ। ਡਿਪਟੀ ਇੰਸਪੈਕਟਰ ਪੁਲਸ, ਮੁਕਤਸਰ ਜਨਾਬ ਦੀਵਾਨ ਬਖਸ਼ ਨੂੰ ਇਸ ਜਥੇ ਬਾਰੇ ਸੂਹ ਮਿਲੀ ਤਾਂ ਉਹ ਜਥੇ ਦੇ ਪਿੱਛੇ ਲੱਗ ਗਿਆ। ਕੂਕਿਆਂ ਨੇ ਉਸ ਨੂੰ ਕਈ ਵਾਰ ਆਖਿਆ ਕਿ ਜਥਾ ਹੋਲੇ-ਮਹੱਲੇ ਦਾ ਪੁਰਵ ਮਨਾਉਣ ਲਈ ਜਾ ਰਿਹਾ ਹੈ ਇਸ ਲਈ ਉਹ ਜਥੇ ਨੂੰ ਤੰਗ ਨਾ ਕਰੇ। ਪਰ ਵਾਰ ਵਾਰ ਸਮਝਾਉਣ ਉੱਤੇ ਜਦ ਉਸਨੇ ਪਿੱਛਾ ਨਾ ਛੱਡਿਆ ਤਾਂ ਕੁੱਝ ਜੋਸ਼ੀਲੇ ਕੂਕੇ ਉਸ ਦੇ ਗਲ ਪੈ ਗਏ, ਉਸਦੀ ਤਲਵਾਰ ਤੋੜ-ਮਰੋੜ ਦਿੱਤੀ ਅਤੇ ਬਰਛੀ ਦੇ ਵਾਰ ਨਾਲ ਉਸਦਾ ਘੋੜਾ ਜਖਮੀ ਕਰ ਦਿੱਤਾ। ਦੀਵਾਨ ਬਖਸ਼ ਦੇ ਨਾਲ ਉਸ ਦੇ ਇਕ ਸਿਪਾਹੀ ਤੋਂ ਉਸਦੀ ਤਲਵਾਰ ਖੋਹ ਕੇ ਬੇਅਰਥ ਕਰ ਦਿੱਤੀ ਗਈ। ਇਹ ਵਾਕਿਆ ਕੁਰਾਈਵਾਲਾ ਪਿੰਡ ਦੇ ਨੇੜ ਹੋਇਆ।

ਦੀਵਾਨ ਬਖਸ਼ ਨੇ ਇਸ ਘਟਨਾ ਦੀ ਸੂਚਨਾ ਜ਼ਿਲ੍ਹਾ ਫੀਰੋਜਪੁਰ ਦੇ ਡਿਪਟੀ ਕਮਿਸ਼ਨਰ ਨੂੰ ਲਿਖ ਭੇਜੀ। ਡਿਪਟੀ ਕਮਿਸ਼ਨਰ ਜ਼ਿਲ੍ਹਾ ਸਦਰ ਮੁਕਾਮ ਉੱਤੇ ਹਾਜਰ ਨਹੀਂ ਸੀ, ਇਸ ਲਈ ਸਹਾਇਕ ਕਮਿਸ਼ਨਰ, ਮਿਸਟਰ ਵੇਕਫੀਲਡ ਅਤੇ ਜ਼ਿਲ੍ਹਾ ਪੁਲਸ ਸੁਪਰਡੰਟ ਮਿਸਟਰ ਟਰਟਲ ਸਮਿੱਥ ਜਿੰਨੀ ਕੁ ਪੁਲਸ ਫੋਰਸ ਉਪਲਬਧ ਹੋ ਸਕੀ, ਨਾਲ ਲੈ ਕੇ ਤੁਰੰਤ ਘਟਨਾ ਸਥਾਨ ਲਈ ਰਵਾਨਾ ਹੋ ਗਏ। ਪੰਦਰਾਂ ਘੋੜਸਵਾਰਾਂ ਦੇ ਨਾਲ ਦੋਵੇਂ ਅੰਗਰੇਜ਼ ਅਫਸਰ ਪਹਿਲੀ ਮਾਰਚ ਨੂੰ ਲਗਪਗ ਦੋ ਵਜੇ ਤੜਕੇ ਮੁਕਤਸਰ ਪਹੁੰਚੇ। ਸਥਾਨਕ ਤਹਿਸੀਲਦਾਰ ਆਲਮਸ਼ਾਹ ਨੇ ਦੱਸਿਆ ਕਿ ਕੂਕਿਆਂ ਦਾ ਜਥਾ ਥਰਾਜ ਵਾਲੇ ਪਹੁੰਚ ਗਿਆ ਹੈ ਤਾਂ ਅੰਗਰੇਸ਼ ਅਫਸਰ ਵੀ ਇਸ ਪਿੰਡ ਪਹੁੰਚਣ ਲਈ ਚੱਲ਼ ਪਏ। ਮੁਕਤਸਰ ਤੋਂ ਸੋਢੀ ਮਾਨ ਸਿੰਘ ਅਤੇ ਉਸਦਾ ਭਰਾ ਸਰਕਾਰ ਦੀ ਮੱਦਦ ਕਰਨ ਲਈ ਇਹਨਾਂ ਅਫਸਰਾਂ ਦੇ ਨਾਲ ਰਲ ਗਏ।

ਓਧਰ ਪੁਲਸ ਇੰਸਪੈਕਟਰ ਦੀਵਾਨ ਬਖਸ਼ ਨਾਲ ਝੜਪ ਲੈਣ ਵਾਲੀ ਕੂਕਾ ਟੋਲੀ ਵੀ ਥਰਾਜਵਾਲਾ ਪਹੁੰਚ ਚੁੱਕੀ ਸੀ, ਜਿਥੇ ਇਲਾਕੇ ਦੇ ਹੋਰ ਵੀ ਬਹੁਤ ਸਾਰੇ ਕੂਕੇ ਪਰਿਵਾਰਾਂ ਸਮੇਤ ਪਹੁੰਚੇ ਹੋਏ ਸਨ। ਇਹਨਾਂ ਵਿੱਚ ਬਹੁ ਗਿਣਤੀ ਉਹਨਾਂ ਕੂਕਿਆਂ ਦੀ ਸੀ ਜਿਹੜੇ ਇਹ ਸੋਚ ਰੱਖਦੇ ਸਨ ਕਿ ਹੁਣ

ਅੰਗਰੇਜ਼ ਸਰਕਾਰ ਦੇ ਰਾਜ ਦੇ ਖਾਤਮੇ ਅਤੇ ਸਿੱਖ ਰਾਜ ਦੀ ਪੁਨਰ ਸਥਾਪਨਾ ਦਾ ਐਲਾਨ ਕਰਨ ਵਿਚ ਹੋਰ ਦੇਰ ਨਹੀਂ ਕਰਨੀ ਚਾਹੀਦੀ। ਇਸ ਸੋਚ ਦੇ ਧਾਰਨੀ ਕੂਕੇ ਆਪਣੀ ਜ਼ਮੀਨ-ਜਾਇਦਾਦ ਵੇਚ ਕੇ ਥਰਾਜਵਾਲਾ ਪਿੰਡ ਵਿੱਚ ਪਹੁੰਚੇ ਸਨ। ਮਸਤਾਨ ਸਿੰਘ ਥਰਾਜਵਾਲਾ ਇਸ ਸੋਚ ਵਾਲੇ ਕੂਕਾ ਸਮੂਹ ਦਾ ਆਗੂ ਸੀ। ਸਾਰੇ ਕੂਕਿਆਂ ਨੇ ਆਪੋ ਆਪਣੇ ਨਾਲ ਲਿਆਂਦੀ ਰਾਸ਼ੀ ਉਸ ਪਾਸ ਜਮਾਂ ਕਰਵਾ ਦਿੱਤੀ, ਜਿਸਦਾ ਜੋੜ ਲਗਪਗ ਪੰਜ ਹਜਾਰ ਰੁਪਏ ਬਣਿਆ। ਸੋਨੇ ਅਤੇ ਚਾਂਦੀ ਦੇ ਗਹਿਣੇ ਇਸ ਤੋਂ ਇਲਾਵਾ ਸਨ। ਕੂਕਿਆਂ ਨੂੰ ਪਤਾ ਸੀ ਕਿ ਪੁਲਸ ਇਸੰਪੈਕਟਰ ਦੀਵਾਨ ਬਖਸ਼ ਵਧੇਰੇ ਪੁਲਸ-ਬਲ ਨਾਲ ਉਹਨਾਂ ਉੱਤੇ ਹਮਲਾ ਕਰੇਗਾ, ਇਸ ਲਈ ਉਹਨਾਂ ਅਜਿਹੀ ਸੰਭਾਵੀ ਕਾਰਵਾਈ ਦਾ ਮੁਕਾਬਲਾ ਕਰਨ ਦੀ ਤਿਆਰੀ ਸ਼ੁਰੂ ਕਰ ਦਿੱਤੀ। ਦੰਗਾ ਹੋਣ ਦੀ ਸੂਰਤ ਵਿੱਚ ਲੰਗਰ ਮਸਤਾਨਾ ਹੋ ਜਾਣ ਦਾ ਡਰ ਸੀ, ਇਸ ਲਈ ਸਾਰੇ ਕੂਕਿਆਂ ਨੂੰ ਗੁੜ ਵੰਡ ਦਿੱਤਾ ਗਿਆ।

ਥਰਾਜ ਵਾਲਾ ਪਿੰਡ ਵਿੱਚ ਕੂਕਿਆਂ ਦੀ ਹੋ ਰਹੀ ਇਕੱਤਰਤਾ ਬਾਰੇ ਜਾਣ ਕੇ ਪੁਲਸ ਇੰਸਪੈਕਟਰ ਕੁਤਬਸ਼ਾਹ ਆਪਣੇ ਅੱਠ ਸਿਪਾਹੀਆਂ ਅਤੇ ਬੰਦੋਬਸਤ ਦੇ ਇੰਸਪੈਕਟਰ ਅਲੀ ਮੌਲਾ ਸਮੇਤ ਪਹਿਲੀ ਮਾਰਚ ਨੂੰ ਸਵੇਰ ਵੇਲੇ ਹੀ ਪਿੰਡ ਥਰਾਜਵਾਲਾ ਪਹੁੰਚ ਕੇ ਕੂਕਿਆਂ ਨੂੰ ਕਾਬੂ ਕਰਨ ਲਈ ਯਤਨ ਕਰ ਰਿਹਾ ਸੀ। ਜਦੋਂ ਉਸਦਾ ਹੋਰ ਕੋਈ ਚਾਰਾ ਨਾ ਚੱਲਿਆ ਤਾਂ ਉਸਨੇ ਕੁੱਝ ਪਿੰਡ ਵਾਸੀਆਂ ਨੂੰ ਵਿੱਚ ਪਾ ਕੇ ਸੂਬਾ ਮਲੂਕ ਸਿੰਘ, ਪਿੰਡ ਫੂਲੇਵਾਲਾ, ਨੂੰ ਆਪਣੇ ਪਾਸ ਬੁਲਾਇਆ ਅਤੇ ਕੂਕਿਆਂ ਦਾ ਆਤਮ ਸਮਰਪਣ ਕਰਵਾ ਦੇਣ ਦੀ ਸਲਾਹ ਦਿੱਤੀ। ਮਲੂਕ ਸਿੰਘ ਵੱਲੋਂ ਇਹ ਦੱਸੇ ਜਾਣ ਉੱਤੇ ਕਿ ਵਰਤਮਾਨ ਪਰਸਥਿਤੀ ਵਿੱਚ ਆਗੂ ਵਾਲਾ ਰੋਲ ਮਸਤਾਨ ਸਿੰਘ ਨਿਭਾ ਰਿਹਾ ਹੈ, ਉਸਨੇ ਮਲੂਕ ਸਿੰਘ ਰਾਹੀਂ ਮਸਤਾਨ ਸਿੰਘ ਨੂੰ ਬੁਲਾ ਕੇ ਉਸਨੂੰ ਵੀ ਇਹ ਹੀ ਸੁਝਾਅ ਦਿੱਤਾ। ਕੁਤਬ ਸ਼ਾਹ ਦਾ ਇਹ ਸੁਝਾਅ ਸੁਣ ਕੇ ਮਸਤਾਨ ਸਿੰਘ ਨੇ ਕੁਤਬਸ਼ਾਹ ਦੀ ਬਹੁਤ ਹਾਸੀ ਉਡਾਈ ਅਤੇ ਆਖਿਆ, "ਸੁਣ ਓਏ ਕੁਤਬਸ਼ਾਹ! ਹੁਣ ਖਾਲਸੇ ਦਾ ਰਾਜ ਹੋ ਗਿਆ ਹੈ, ਸਤਿਗੁਰੂ ਰਾਮ ਸਿੰਘ ਦਾ ਰਾਜ, ਕੂਕਿਆਂ ਦਾ ਰਾਜ। ਹੁਣ ਅੰਗਰੇਜ਼ ਤੇਰੀ ਕੋਈ ਮੱਦਦ ਨਹੀਂ ਕਰ ਸਕਦੇ। ਤੂੰ ਹੁਣ ਅੰਗਰੇਜ਼ ਦਾ ਲੜ ਛੱਡ ਕੇ ਖਾਲਸੇ ਦੇ ਚਰਨੀਂ ਆ ਲੱਗ। ਤੇਰੇ ਲਈ ਬਿਹਤਰ ਹੋਵੇਗਾ ਕਿ ਤੂੰ ਆਪਣਾ ਘੋੜਾ ਨਜ਼ਰਾਨੇ ਵੱਜੋ ਕੂਕਿਆਂ ਨੂੰ ਦੇ ਕੇ ਖਾਲਸਾ ਰਾਜ ਦੇ ਪੱਖੀਆਂ ਵਿਚ ਸ਼ਾਮਲ ਹੋ ਜਾਵੇਂ।" ਮਸਤਾਨ ਸਿੰਘ ਦੇ ਖੜਕਵੇਂ ਉੱਤਰ ਨੂੰ ਸੁਣ ਕੇ ਕੁਤਬਸ਼ਾਹ ਅਜੇ ਸੋਚ ਹੀ ਰਿਹਾ ਸੀ ਕਿ ਉਹ ਕੀ ਜਵਾਬ ਦੇਵੇ ਕਿ ਮਸਤਾਨ

ਸਿੰਘ ਅਛੋਪਲੇ ਹੀ ਉਥੋਂ ਖਿਸਕ ਗਿਆ ਅਤੇ ਪਿੰਡ ਅੰਦਰ ਟਿਕਾਣਾ ਬਣਾਈ ਬੈਠੇ ਕੂਕਿਆਂ ਵਿੱਚ ਆ ਗਿਆ।

ਦੁਪਹਿਰ ਕੁ ਵੇਲੇ ਸਹਾਇਕ ਕਮਿਸ਼ਨਰ ਅਤੇ ਸੁਪਰਡੰਟ ਪੁਲਸ ਵੀ ਥਰਾਜਵਾਲਾ ਪਹੁੰਚ ਗਏ। ਕੁਤਬ ਸ਼ਾਹ ਨੇ ਦੋਵਾਂ ਅੰਗਰੇਜ਼ ਅਫਸਰਾਂ ਨੂੰ ਹੁਣ ਤੱਕ ਹੋਈ ਬੀਤੀ ਦੀ ਜਾਣਕਾਰੀ ਦਿੱਤੀ। ਯੋਜਨਾ ਇਹ ਬਣਾਈ ਗਈ ਕਿ ਮਸਲੇ ਦੇ ਹੱਲ ਲਈ ਕੂਕਿਆਂ ਨਾਲ ਸਿੱਧੀ ਗੱਲ ਕਰਨ ਦੀ ਬਜਾਇ ਪਿੰਡ ਦੇ ਹੋਰਨਾਂ ਵਾਸੀਆਂ ਨਾਲ ਗੱਲ ਕੀਤੀ ਜਾਵੇ। ਇਸ ਨੀਤੀ ਅਧੀਨ ਪਿੰਡ ਦੀ ਗੈਰ ਕੂਕਾ ਵਸੋਂ ਨੂੰ ਪਿੰਡ ਤੋਂ ਬਾਹਰ ਬੁਲਾ ਕੇ ਉਹਨਾਂ ਨੂੰ ਕੂਕਿਆਂ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਨਿਕਲ ਸਕਦੇ ਸਿੱਟਿਆਂ ਦਾ ਡਰਾਵਾ ਦਿੱਤਾ ਗਿਆ ਅਤੇ ਫਿਰ ਉਹਨਾਂ ਦੀ ਸਹਾਇਤਾ ਨਾਲ ਕੂਕਾ ਜਥੇ ਦੇ ਨਰਮ ਖਿਆਲੀ ਅਨਸਰਾਂ ਨੂੰ ਅਲਹਿਦਾ ਕੱਢ ਲਿਆ ਗਿਆ। ਆਖਰ ਨੂੰ ਪਿੰਡ ਵਿੱਚ ਕੇਵਲ 44 ਜੋਸ਼ੀਲੇ ਮਰਦ ਕੂਕੇ ਹੀ ਰਹਿ ਗਏ ਜਿਨ੍ਹਾਂ ਪਾਸ ਡਾਂਗਾਂ, ਸੋਟੀਆਂ ਜਾਂ ਟਕੂਏ-ਕੁਹਾੜੀਆਂ ਤੋਂ ਬਿਨਾਂ ਕੋਈ ਹਥਿਆਰ ਨਹੀਂ ਸੀ। ਹੁਣ ਪੁਲਸ ਨੇ ਸੋਢੀ ਮਾਨ ਸਿੰਘ ਦੀਆਂ ਸੇਵਾਵਾਂ ਵਰਤੀਆਂ ਅਤੇ ਉਸਨੂੰ ਇਹਨਾਂ ਕੂਕਿਆਂ ਨੂੰ ਆਤਮ ਸਮਰਪਣ ਕਰ ਦੇਣ ਦੀ ਪ੍ਰੇਰਨਾ ਦੇਣ ਲਈ ਪਿੰਡ ਵਿੱਚ ਭੇਜਿਆ। ਲਗਪਗ ਅੱਧਾ ਘੰਟਾ ਵਿਚਾਰ ਵਟਾਂਦਰਾ ਕਰਨ ਉਪਰੰਤ ਸੋਢੀ ਮਾਨ ਸਿੰਘ ਕੂਕਾ ਮਸਤਾਨ ਸਿੰਘ ਅਤੇ ਉਸਦੇ ਦੋ ਸਾਥੀਆਂ ਨੂੰ ਆਪਣੇ ਨਾਲ ਲਿਆਉਣ ਵਿੱਚ ਸਫਲ ਹੋ ਗਿਆ। ਪਿੰਡ ਤੋਂ ਬਾਹਰ ਪਹਿਲਾਂ ਹੀ ਤਿਆਰ ਖੜ੍ਹੀ ਪੁਲਸ ਨੇ ਭੁਚਲਾਵਾ ਦੇ ਕੇ ਇਹਨਾਂ ਤਿੰਨਾਂ ਨੂੰ ਕਾਬੂ ਕਰ ਲਿਆ। ਹੁਣ ਬਾਕੀ ਟੋਲੀ ਨੂੰ ਕਾਬੂ ਕਰਨਾ ਰਹਿੰਦਾ ਸੀ। ਪਹਿਲਾਂ ਪਹਿਲਾਂ ਤਾਂ ਇਹ ਸਾਰੇ ਕੂਕੇ ਬੇਹੱਦ ਜੋਸ਼ ਵਿਖਾਉਂਦੇ ਰਹੇ ਪਰ ਨੇਤਾਹੀਣ ਹੋਣ ਕਾਰਨ ਕੋਈ ਵਾਹ ਨਾ ਚੱਲਦੀ ਵੇਖ ਅੰਤ ਨੂੰ ਉਹਨਾਂ ਆਪਣੀਆਂ ਡਾਂਗਾਂ, ਟਕੂਏ ਆਦਿ ਪੁਲਸ ਨੂੰ ਸੌਂਪ ਦਿੱਤੇ। ਪੁਲਸ ਇਹਨਾਂ 44 ਕੂਕਿਆਂ ਨੂੰ ਆਪਣੀ ਹਿਰਾਸਤ ਵਿੱਚ ਲੈ ਕੇ ਸ਼ਾਮ ਤੱਕ ਮਲੋਟ ਥਾਣੇ ਵਿੱਚ ਲੈ ਗਈ ਅਤੇ ਅਗਲੇ ਦਿਨ ਇਹਨਾਂ ਸਾਰਿਆਂ ਨੂੰ ਮੁਕਤਸਰ ਪੁੱਜਦੇ ਕੀਤਾ ਗਿਆ।

ਡਿਪਟੀ ਕਮਿਸ਼ਨਰ, ਫੀਰੋਜ਼ਪੁਰ ਨੇ ਇਸ ਸਾਰੀ ਘਟਨਾ ਦਾ ਵਿਸਥਾਰ ਪੰਜਾਬ ਸਰਕਾਰ ਨੂੰ ਲਿਖ ਕੇ ਭੇਜਿਆ ਅਤੇ ਇਹਨਾਂ ਕੂਕਿਆਂ ਖਿਲਾਫ ਅੰਗਰੇਜ਼ੀ ਸਰਕਾਰ ਵਿਰੁੱਧ ਵਿਦਰੋਹ ਕਰਨ ਦੇ ਦੋਸ਼ ਵਿੱਚ ਮੁਕੱਦਮਾ ਚਲਾਉਣ ਦੀ ਪ੍ਵਾਨਗੀ ਮੰਗੀ। ਪੰਜਾਬ ਸਰਕਾਰ ਇਸ ਮੌਕੇ ਬਗਾਵਤ ਦੀ ਗੱਲ ਜਨਤਾ ਤੱਕ ਪਹੁੰਚਾਉਣ ਨੂੰ ਠੀਕ ਨਹੀਂ ਸੀ ਸਮਝਦੀ, ਇਸ ਲਈ ਉਸਨੇ ਡਿਪਟੀ

ਕਮਿਸ਼ਨਰ, ਫੀਰੋਜ਼ਪੁਰ ਨੂੰ ਸਲਾਹ ਦਿੱਤੀ ਕਿ ਮੁਕੱਦਮਾ ਬਗਾਵਤ ਭੜਕਾਉਣ ਦੀ ਥਾਂ ਦੰਗਾ ਫਸਾਦ ਕਰਨ ਦੇ ਦੋਸ਼ ਵਿੱਚ ਦਰਜ ਕੀਤਾ ਜਾਵੇ ਅਤੇ ਘੱਟੋ ਘੱਟ ਸਖਤ ਸਜ਼ਾ ਦਿੱਤੀ ਜਾਵੇ। ਇਸ ਸਲਾਹ ਦੀ ਲੋਅ ਵਿੱਚ ਡਿਪਟੀ ਕਮਿਸ਼ਨਰ, ਫੀਰੋਜ਼ਪੁਰ ਨੇ 36 ਵਿਅਕਤੀਆਂ ਨੂੰ ਮੁਕੱਦਮਾ ਚਲਾਉਣ ਤੋਂ ਪਹਿਲਾਂ ਹੀ ਰਿਹਾਅ ਕਰ ਦਿੱਤਾ। ਬਿਨਾਂ ਮੁਕੱਦਮਾ ਚਲਾਏ ਰਿਹਾਅ ਕੀਤੇ ਵਿਅਕਤੀਆਂ ਦੀ ਸੂਚੀ ਇਸ ਪ੍ਰਕਾਰ ਹੈ:

1. ਅਨੋਖ ਸਿੰਘ, ਪਿੰਡ ਜੰਡਵਾਲਾ, ਸਿਰਸਾ
2. ਅਨੂਪ ਸਿੰਘ, ਪਿੰਡ ਭੋਲੇਵਾਲਾ, ਮੁਕਤਸਰ
3. ਬਹਾਦਰ ਸਿੰਘ, ਪਿੰਡ ਥਰਾਜਵਾਲਾ, ਸਿਰਸਾ
4. ਭੂਪ ਸਿੰਘ, ਪਿੰਡ ਠੋਟ, ਮੁਕਤਸਰ
5. ਭਗਵਾਨ ਸਿੰਘ, ਪਿੰਡ ਜੰਡਵਾਲਾ, ਸਿਰਸਾ
6. ਬੁੱਧ ਸਿੰਘ, ਪਿੰਡ ਜੰਡਵਾਲਾ, ਸਿਰਸਾ
7. ਭਗਵਾਨ ਸਿੰਘ, ਪਿੰਡ ਸੁਆਂਗ, ਮੁਕਤਸਰ
8. ਚੰਦਾ ਸਿੰਘ, ਪਿੰਡ ਸੋਥਾ, ਮੁਕਤਸਰ
9. ਧਿਆਨ ਸਿੰਘ, ਪਿੰਡ ਲਬਰਵਾਲਾ, ਸਿਰਸਾ
10. ਦਿਆਲ ਸਿੰਘ, ਪਿੰਡ ਸੰਦੇਵਾਲਾ , ਮੁਕਤਸਰ
11. ਹੀਰਾ ਸਿੰਘ, ਪਿੰਡ ਫੂਲੇਵਾਲਾ, ਮੁਕਤਸਰ
12. ਹਰਨਾਮ ਸਿੰਘ, ਪਿੰਡ ਪੋਹੀਵਾਲਾ , ਸਿਰਸਾ
13. ਜਮੀਅਤ ਸਿੰਘ, ਪਿੰਡ ਸੰਦੇਵਾਲਾ
14. ਜੀਤਾ ਸਿੰਘ, ਪਿੰਡ ਡੋਈਵਾਲਾ
15. ਜੈ ਸਿੰਘ, ਪਿੰਡ ਸੋਥਾ, ਮੁਕਤਸਰ
16. ਜੈਮਲ ਸਿੰਘ, ਪਿੰਡ ਖੂਨਣ
17. ਕਾਨ੍ਹ ਸਿੰਘ, ਪਿੰਡ ਜੋਗਾ, ਪਟਿਆਲਾ
18. ਖਜਾਨ ਸਿੰਘ, ਪਿੰਡ ਸੋਥਾ, ਮੁਕਤਸਰ
19. ਖੜਕ ਸਿੰਘ, ਪਿੰਡ ਸੋਥਾ, ਮੁਕਤਸਰ
20. ਲਾਲ ਸਿੰਘ, ਪਿੰਡ ਜਸਨਾ, ਮੁਕਤਸਰ
21. ਮਹਾਂ ਸਿੰਘ, ਪਿੰਡ ਕਬਰਵਾਲਾ, ਸਿਰਸਾ
22. ਮਾਨ ਸਿੰਘ, ਪਿੰਡ ਸੋਥਾ, ਮੁਕਤਸਰ
23. ਨਰੈਣ ਸਿੰਘ, ਪਿੰਡ ਕੁਰਈ ਵਾਲਾ
24. ਮਲੂਕ ਸਿੰਘ, ਪਿੰਡ ਫੂਲੇ ਵਾਲਾ

25. ਨੱਥਾ ਸਿੰਘ, ਪਿੰਡ ਮਹਾਵੱਧਰ, ਮੁਕਤਸਰ
26. ਸਾਹਿਬ ਸਿੰਘ, ਪਿੰਡ ਕੁਰਈ ਵਾਲਾ, ਮੁਕਤਸਰ
27. ਸ਼ੇਰ ਸਿੰਘ, ਪਿੰਡ ਫੂਲੇਵਾਲਾ, ਮੁਕਤਸਰ
28. ਸੋਭਾ ਸਿੰਘ, ਪਿੰਡ ਸੋਥਾ, ਮੁਕਤਸਰ
29. ਸੁਹੇਲ ਸਿੰਘ, ਪਿੰਡ ਚੱਕ, ਸਿਰਸਾ
30. ਸੁੱਧ ਸਿੰਘ, ਪਿੰਡ ਜਗਰਾਲਾ, ਪਟਿਆਲਾ
31. ਤਾਰਾ ਸਿੰਘ, ਪਿੰਡ ਫੱਕਰਸਰ, ਮੁਕਤਸਰ
32. ਅਮਰ ਸਿੰਘ, ਪਿੰਡ ਸੰਦੇਵਾਲਾ
33. ਅਮਰ ਸਿੰਘ, ਪਿੰਡ ਗੁਰੂਸਰ
34. ਅਤਰ ਸਿੰਘ, ਪਿੰਡ ਡੋਈਵਾਲਾ
35. ਵੀਰ ਸਿੰਘ, ਪਿੰਡ ਕਰਵਾਲਾ, ਸਿਰਸਾ
36. ਵਜੀਰ ਸਿੰਘ, ਪਿੰਡ ਰੁਪਾਣਾ , ਮੁਕਤਸਰ
37. ਨੰਦ ਸਿੰਘ, ਪਿੰਡ ਫੂਲੇਵਾਲਾ, ਮੁਕਤਸਰ

ਬਾਕੀ ਕੂਕਿਆਂ ਨੂੰ ਦਿੱਤੀਆਂ ਗਈਆਂ ਸਜ਼ਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:

ਜਥੇ ਦੇ ਆਗੂ ਮਸਤਾਨ ਸਿੰਘ ਨੂੰ ਡੇਢ ਸਾਲ ਕੈਦ ਬਾ-ਮਸ਼ੱਕਤ ਅਤੇ ਪੰਜਾਹ ਰੁਪਏ ਜੁਰਮਾਨਾ ਜਾਂ ਜੁਰਮਾਨਾ ਨਾ ਅਦਾ ਕਰਨ ਦੀ ਸੂਰਤ ਵਿੱਚ ਹੋਰ ਛੇ ਮਹੀਨੇ ਦੀ ਕੈਦ ਦੀ ਸਜ਼ਾ ਸੁਣਾਈ ਗਈ।

ਡਿਪਟੀ ਇੰਸਪੈਕਟਰ ਪੁਲਸ ਉੱਤੇ ਬਰਛੀ ਨਾਲ ਹਮਲਾ ਕਰਨ ਦੇ ਦੋਸ਼ ਵਿੱਚ ਮੰਨਾ ਸਿੰਘ ਪਿੰਡ ਚੰਨੂ ਨੂੰ ਇਕ ਸਾਲ ਕੈਦ ਬਾ-ਮੁਸ਼ੱਕਤ ਅਤੇ 25 ਰੁਪਏ ਜੁਰਮਾਨਾ ਜਾਂ ਜੁਰਮਾਨਾ ਨਾ ਦੇਣ ਦੀ ਸੂਰਤ ਵਿੱਚ ਤਿੰਨ ਮਹੀਨੇ ਦੀ ਹੋਰ ਕੈਦ।

ਡਿਪਟੀ ਇੰਸਪੈਕਟਰ ਦੇ ਘੋੜੇ ਨੂੰ ਜ਼ਖਮੀ ਕਰਨ ਦੇ ਦੋਸ਼ ਵਿੱਚ ਬਚਿੱਤਰ ਸਿੰਘ ਕੁਰਈਵਾਲਾ ਨੂੰ ਛੇ ਮਹੀਨੇ ਦੀ ਕੈਦ ਅਤੇ ਡਿਪਟੀ ਇੰਸਪੈਕਟਰ ਉਪਰ ਡਾਂਗ ਦਾ ਵਾਰ ਕਰਨ ਦੇ ਦੋਸ਼ ਵਿੱਚ ਥਰਾਜਵਾਲਾ ਦੇ ਨਿਵਾਸੀਆਂ ਬੇਲਾ ਸਿੰਘ ਅਤੇ ਬਲੀ ਸਿੰਘ ਨੂੰ 10 ਰੁਪਏ ਜੁਰਮਾਨਾ ਜਾਂ ਜੁਰਮਾਨਾ ਅਦਾ ਨਾ ਕਰਨ ਦੀ ਸੂਰਤ ਵਿੱਚ ਤਿੰਨ ਮਹੀਨੇ ਦੀ ਕੈਦ ਦੀ ਸਜ਼ਾ ਸੁਣਾਈ ਗਈ।

ਸੂਬੇ ਸ਼ਾਹ ਸਿਪਾਹੀ ਉੱਤੇ ਹਮਲਾ ਕਰਕੇ ਉਸ ਦੀ ਤਲਵਾਰ ਤੋੜ ਦੇਣ ਦੇ ਦੋਸ਼ ਵਿੱਚ ਹਰਨਾਮ ਸਿੰਘ ਪਿੰਡ ਓਲਕ ਨੂੰ ਇਕ ਸਾਲ ਕੈਦ ਬਾ-ਮੁਸ਼ੱਕਤ ਅਤੇ 25 ਰੁਪਏ ਜੁਰਮਾਨਾ ਜਾਂ ਜੁਰਮਾਨਾ ਨਾ ਅਦਾ ਕੀਤੇ ਜਾਣ ਦੀ ਸੂਰਤ ਵਿੱਚ

ਤਿੰਨ ਮਹੀਨੇ ਦੀ ਕੈਦ ਦੀ ਸਜ਼ਾ; ਅਤੇ ਸੂਬੇ ਸ਼ਾਹ ਉਪਰ ਹੀ ਡਾਂਗ ਦਾ ਵਾਰ ਕਰਨ ਦੇ ਦੋਸ਼ ਵਿੱਚ ਸੁਰਮੁਖ ਸਿੰਘ ਫੂਲੇਵਾਲਾ ਨੂੰ 10 ਰਪੁਏ ਜੁਰਮਾਨਾ ਜਾਂ ਜੁਰਮਾਨਾ ਅਦਾ ਨਾ ਕੀਤੇ ਜਾਣ ਦੀ ਸੂਰਤ ਵਿੱਚ ਤਿੰਨ ਮਹੀਨੇ ਦੀ ਸਾਧਾਰਨ ਕੈਦ ਦੀ ਸਜ਼ਾ ਸੁਣਾਈ ਗਈ। ਸੋਢੀ ਮਾਨ ਸਿੰਘ ਮੁਕਤਸਰ ਨੂੰ ਇਸ ਸਾਰੇ ਝਮੇਲੇ ਦੌਰਾਨ ਸਰਕਾਰੀ ਧਿਰ ਦੀ ਹਰ ਪੱਖੋਂ ਸਹਾਇਤਾ ਕਰਨ ਦੇ ਇਵਜ਼ਾਨੇ ਵਜੋਂ ਆਨਰੇਰੀ ਮੈਜਿਸਟ੍ਰੇਟ ਬਣਾ ਦਿੱਤਾ ਗਿਆ।

ਇਉਂ ਅੰਗਰਜ਼ੀ ਰਾਜ ਦੀ ਸਮਾਪਤੀ ਅਤੇ ਸਿੱਖ ਰਾਜ ਦੀ ਪੁਨਰ ਸਥਾਪਨਾ ਵੇਖਣ ਲਈ ਕਾਹਲੇ ਪਏ ਕੂਕਿਆਂ ਦੇ ਇੱਕ ਜਥੇ ਵੱਲੋਂ ਪਿੰਡ ਥਰਾਜਵਾਲਾ, ਥਾਣਾ ਰੋੜੀ, ਜ਼ਿਲ੍ਹਾ ਸਰਸਾ ਵਿੱਚ ਅੰਗਰੇਜ਼ੀ ਰਾਜ ਨੂੰ ਦਿੱਤੀ ਗਈ ਵੰਗਾਰ ਜੋਸ਼ ਭਰਪੂਰ ਹੋਣ ਦੇ ਬਾਵਜੂਦ ਹੋਸ਼ ਅਥਵਾ ਯੋਜਨਾਬੰਦੀ ਦੀ ਘਾਟ ਕਾਰਨ ਥੋੜਚਿਰੀ ਹੋ ਨਿਬੜੀ ਅਤੇ ਇਸ ਗੱਲੋਂ ਡਰਦਿਆਂ ਕਿ ਕਿਧਰੇ ਇਹ ਵੰਗਾਰ ਵਿਆਪਕ ਬਗਾਵਤ ਦਾ ਰੂਪ ਨਾ ਧਾਰਨ ਕਰ ਜਾਵੇ, ਚਾਤੁਰ ਅੰਗਰੇਜ਼ ਨੇ ਇਸ ਦਾ ਕਿਧਰੇ ਧੂੰ ਵੀ ਨਾ ਨਿਕਲਣ ਦਿੱਤਾ।

## ਅਧਿਆਇ 4

# ਦੀਵਾਨ ਬੂਟਾ ਸਿੰਘ

ਦੀਵਾਨ ਬੂਟਾ ਸਿੰਘ ਪੰਜਾਬ ਦਾ ਉਹ ਬਹਾਦਰ ਸਪੂਤ ਸੀ ਜੋ ਪਹਿਲੇ ਸਿੱਖ ਅੰਗਰੇਜ਼ ਯੁੱਧ ਵਿੱਚ ਸਿੱਖ ਸੈਨਾ ਦੀ ਹਾਰ ਦੇ ਨਤੀਜੇ ਵੱਜੋਂ ਅੰਗਰੇਜ਼ਾਂ ਵੱਲੋਂ ਲਾਹੌਰ ਦਰਬਾਰ ਵਿੱਚ ਪੈਰ ਟਿਕਾ ਲੈਣ ਦੇ ਦਿਨ ਤੋਂ ਆਪਣੇ ਆਖਰੀ ਸਾਹ ਤੱਕ ਪੰਜਾਬੀ ਸਵੈਮਾਣ ਦੀ ਪੁਨਰ ਸਥਾਪਨਾ ਲਈ ਸੰਘਰਸ਼ਸ਼ੀਲ ਰਿਹਾ।

ਬੂਟਾ ਸਿੰਘ ਦੇ ਪਿਤਾ ਦਾ ਨਾਉਂ ਸ: ਗੁਰਦਿਆਲ ਸਿੰਘ ਸੀ। ਉਹ ਕਲਾਲ ਜਾਤੀ ਵਿਚੋਂ ਸੀ ਅਤੇ ਲਾਹੌਰ ਦਾ ਵਸਨੀਕ ਸੀ। ਨਾ ਗੁਰਦਿਆਲ ਸਿੰਘ ਦੇ ਪਿਛੋਕੜ ਬਾਰੇ ਕੋਈ ਸੂਚਨਾ ਮਿਲਦੀ ਹੈ ਨਾ ਦੀਵਾਨ ਬੂਟਾ ਸਿੰਘ ਦੇ ਮੁਢਲੇ ਜੀਵਨ ਬਾਰੇ।ਬੂਟਾ ਸਿੰਘ 1843-44 ਈਸਵੀ ਵਿੱਚ ਮਹਾਰਾਣੀ ਜਿੰਦਾਂ ਦੀ ਸੇਵਾ ਵਿੱਚ ਆਇਆ ਅਤੇ ਛੇਤੀ ਹੀ ਮਹਾਰਾਣੀ ਦਾ ਵਿਸ਼ਵਾਸਪਾਤਰ ਬਣ ਗਿਆ। ਮਹਾਰਾਣੀ ਨੇ ਆਪਣੇ ਸਾਰੇ ਕੰਮ ਕਾਰ ਦੀ ਜ਼ਿੰਮੇਵਾਰੀ ਉਸਨੂੰ ਸੌਂਪ ਦਿੱਤੀ। ਇਸ ਸਮੇਂ ਹੀ ਉਸਨੂੰ ਦੀਵਾਨ ਦੀ ਉਪਾਧੀ ਦਿੱਤੀ ਗਈ। ਇਸ ਤੋਂ ਅਗਲੇ ਸਮੇਂ ਵਿੱਚ ਉਸ ਦੀਆਂ ਗਤੀਵਿਧੀਆਂ ਬਾਰੇ ਹਵਾਲੇ ਸਰਕਾਰੀ ਰੀਕਾਰਡ ਵਿੱਚ ਉਪਲਬਧ ਹਨ।

1845-46 ਈਸਵੀ ਵਿੱਚ ਬਰਤਾਨਵੀ ਹਿੰਦੁਸਤਾਨ ਸਰਕਾਰ ਦੀ ਫੌਜ ਵੱਲੋਂ ਖਾਲਸਾ ਦਰਬਾਰ ਲਾਹੌਰ ਦੀ ਸੈਨਾ ਨੂੰ ਹਰਾਏ ਜਾਣ ਉਪਰੰਤ ਜੇਤੂ ਹਾਕਮਾਂ ਨੇ ਲਾਹੌਰ ਦਰਬਾਰ ਵਿੱਚ ਰੈਜ਼ੀਡੰਟ ਦੇ ਰੂਪ ਵਿੱਚ ਆਪਣਾ ਨੁਮਾਇੰਦਾ ਬੈਠਾ ਦਿੱਤਾ ਜਿਸਨੇ ਪੜਾਅ ਵਾਰ ਦਰਬਾਰ ਦਾ ਸਾਰਾ ਕੰਮ ਕਾਰ ਆਪਣੇ ਅਧਿਕਾਰ ਹੇਠ ਲੈਣਾ ਸ਼ੁਰੂ ਕਰ ਦਿੱਤਾ। ਸੁਹਿਰਦ ਸਿੱਖ ਸਰਕਾਰ ਅਤੇ ਜਨਤਾ ਦੀ ਮਾਨਤਾ ਸੀ ਕਿ ਲਾਹੌਰ ਦਰਬਾਰ ਦੇ ਸਹੀ ਪ੍ਰਤੀਨਿੱਧ ਬਾਲ ਮਹਾਰਾਜੇ ਦਲੀਪ ਸਿੰਘ ਅਤੇ ਮਹਾਰਾਣੀ ਜਿੰਦਾਂ ਹੀ ਹਨ ਅਤੇ ਅੰਗਰੇਜ ਰੈਜ਼ੀਡੰਟ ਦੇ ਹਿਤ ਖਾਲਸਾ ਦਰਬਾਰ ਦੇ ਹਿਤਾਂ ਨਾਲ ਮੇਲ ਨਹੀਂ ਖਾਂਦੇ। ਇਸ ਵਰਗ ਦੇ ਲੋਕ ਕਿਵੇਂ ਨਾ ਕਿਵੇ ਪੰਜਾਬ ਵਿੱਚੋਂ ਅੰਗਰੇਜ ਦੀ ਦਖਲ ਅੰਦਾਜ਼ੀ ਖਤਮ ਹੋਈ ਦੇਖਣ ਦੇ ਇੱਛੁਕ ਸਨ। ਇਹਨੀਂ ਦਿਨੀਂ ਰਾਜਾ ਧਿਆਨ ਸਿੰਘ ਨੇ ਆਪਣੇ ਕਤਲ ਦੀ ਸਾਜ਼ਿਸ਼ ਰਚੇ ਜਾਣ ਦੀ ਚਰਚਾ ਕਰਨੀ ਸ਼ੁਰੂ ਕੀਤੀ। ਸਰਕਾਰੀ ਰੀਕਾਰਡ ਵਿੱਚ ਇਸ ਨੂੰ ਪ੍ਰੇਮਾ ਕਾਂਡ ਦਾ ਨਾਉਂ ਦਿੱਤਾ ਗਿਆ ਹੈ। ਹੋਰਨਾਂ ਦੇ ਨਾਲ ਮਹਾਰਾਣੀ ਜਿੰਦਾਂ ਦੇ ਨਿਕਟਵਰਤੀ ਦੀਵਾਨ ਬੂਟਾ ਸਿੰਘ ਨੂੰ ਵੀ ਇਸ

ਸਾਜ਼ਿਸ਼ ਵਿੱਚ ਭਾਈਵਾਲ ਦੱਸਿਆ ਗਿਆ ਪਰ ਕਿਸੇ ਪ੍ਰਤੱਖ ਪ੍ਰਮਾਣ ਦੀ ਅਣਹੋਂਦ ਕਾਰਨ ਉਸ ਵਿਰੁੱਧ ਕੋਈ ਕਾਰਵਾਈ ਨਾ ਕੀਤੀ ਜਾ ਸਕੀ।

1948 ਈਸਵੀ ਵਿੱਚ ਮੁਲਤਾਨ ਦੀ ਲੜਾਈ ਹੋਈ, ਜਿਸ ਵਿੱਚ ਲਾਹੌਰ ਦਰਬਾਰ ਵਿੱਚ ਬੈਠੇ ਅੰਗਰੇਜ ਰੈਜ਼ੀਡੰਟ ਵੱਲੋਂ ਭੇਜੀ ਫੌਜ ਹੱਥੋਂ ਮੁਲਤਾਨ ਦਾ ਸੂਬੇਦਾਰ ਸ਼ਿਕਸਤ ਖਾ ਗਿਆ। ਇਸ ਸਮੇਂ ਬਹੁਤ ਸਾਰੇ ਸਿੱਖ ਸਰਦਾਰਾਂ ਦੀ ਹਮਦਰਦੀ ਮੁਲਤਾਨ ਦੇ ਸੂਬੇਦਾਰ ਨਾਲ ਸੀ ਅਤੇ ਦੀਵਾਨ ਬੂਟਾ ਸਿੰਘ ਇਹਨਾਂ ਵਿਚੋਂ ਇਕ ਸੀ। ਦੂਜੇ ਅੰਗਰੇਜ਼ ਸਿੱਖ ਯੁੱਧ ਵਿੱਚ ਸਿੱਖ ਸੈਨਾਂ ਨੂੰ ਹਰਾਉਣ ਉਪਰੰਤ ਜਦੋਂ ਅੰਗਰੇਜਾਂ ਨੇਂ ਪੰਜਾਬ ਉੱਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਤਾਂ ਉਹਨਾਂ ਨੇ ਯੁੱਧ ਵਿੱਚ ਸਿੱਖ ਸੈਨਿਕਾਂ ਦੀ ਅਗਵਾਈ ਕਰਨ ਵਾਲੇ ਸਿੱਖ ਜਰਨੈਲ ਸ: ਚਤਰ ਸਿੰਘ ਅਟਾਰੀ ਵਿਰੁੱਧ ਬਗਾਵਤ ਦੇ ਦੋਸ਼ ਵਿੱਚ ਮੁਕੱਦਮਾ ਚਲਾਇਆ ਅਤੇ ਉਸ ਨੂੰ ਪੰਜਾਬ-ਬਦਰ ਕਰਨ ਦੀ ਸਜ਼ਾ ਦਿੱਤੀ। ਇਸ ਸਮੇਂ ਦੀਵਾਨ ਬੂਟਾ ਸਿੰਘ ਵਿਰੁੱਧ ਵੀ ਬਗਾਵਤ ਕਰਨ ਦੇ ਦੋਸ਼ ਹੇਠ ਮੁਕੱਦਮਾ ਦਰਜ ਕੀਤਾ ਗਿਆ ਅਤੇ ਉਸਨੂੰ ਸੱਤ ਸਾਲ ਕੈਦ ਦੀ ਸਜ਼ਾ ਸੁਣਾਈ ਗਈ। ਇਹ ਸਾਰਾ ਸਮਾਂ ਅਲਾਹਾਬਾਦ ਦੇ ਕਿਲੇ ਵਿੱਚ ਬੰਦੀ ਰਹਿਣ ਉਪਰੰਤ ਦੀਵਾਨ ਬੂਟਾ ਸਿੰਘ 1860 ਦੇ ਕਰੀਬ ਵਾਪਸ ਪੰਜਾਬ ਆਇਆ।

ਇਸ ਸਮੇਂ ਤੱਕ ਪੰਜਾਬ ਵਿੱਚ ਨਾਮਧਾਰੀ ਲਹਿਰ ਦੀ ਬੁਨਿਆਦ ਰੱਖੀ ਜਾ ਚੁੱਕੀ ਸੀ। ਸਤਿਗੁਰੂ ਰਾਮ ਸਿੰਘ ਆਪਣੇ ਪਿੰਡ ਭੈਣੀ ਸਾਹਿਬ ਜਿਲਾ ਲੁਧਿਆਣਾ ਨੂੰ ਆਪਣਾ ਸਦਰ ਮੁਕਾਮ ਬਣਾ ਕੇ ਆਪਣੇ ਮਤ ਦੇ ਪ੍ਰਚਾਰ ਵਿੱਚ ਲਗੇ ਹੋਏ ਸਨ। ਦੀਵਾਨ ਬੂਟਾ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਦੇ ਮਿਸ਼ਨ ਬਾਰੇ ਜਾਣਕਾਰੀ ਮਿਲੀ ਤਾਂ ਉਹ ਇਸਨੂੰ ਆਪਣੀ ਸੋਚ ਨੂੰ ਅਮਲ ਵਿੱਚ ਲਿਆਉਣ ਦਾ ਸ਼ਕਤੀਸ਼ਾਲੀ ਮਾਧਿਅਮ ਪ੍ਰਵਾਨਦਿਆਂ ਨਾਮਧਾਰੀ ਬਣ ਗਿਆ। ਦੀਵਾਨ ਬੂਟਾ ਸਿੰਘ ਨਾਮਧਾਰੀ ਕਦੋਂ ਬਣਿਆ ਅਤੇ ਉਸਨੇ ਕਿੱਥੇ ਨਾਮ ਪ੍ਰਾਪਤ ਕੀਤਾ ? ਇਹ ਸੂਚਨਾ ਤਾਂ ਨਹੀਂ ਮਿਲਦੀ ਪਰ ਵਿਚਾਰਾਂ ਦੀ ਸਾਂਝ ਕਾਰਨ ਉਹ ਥੋੜੇ ਸਮੇਂ ਵਿੱਚ ਹੀ ਸਤਿਗੁਰੂ ਰਾਮ ਸਿੰਘ ਦਾ ਨਿਕਟਵਰਤੀ ਬਣ ਗਿਆ। ਪੰਜਾਬ ਦੇ ਜੋ ਵੀ ਨਾਮਧਾਰੀ ਮੁਖੀ ਲਾਹੌਰ ਆਉਂਦੇ, ਉਹ ਅਕਸਰ ਦੀਵਾਨ ਬੂਟਾ ਸਿੰਘ ਪਾਸ ਹੀ ਠਹਿਰਦੇ। ਦੀਵਾਨ ਬੂਟਾ ਸਿੰਘ ਦੀ ਗਿਣਤੀ ਇਸ ਸਮੇਂ ਅਸਰ-ਰਸੂਖ ਵਾਲੇ ਧਨਾਡ ਸਿੱਖਾਂ ਵਿੱਚ ਸੀ, ਇਸ ਲਈ ਨਾਮਧਾਰੀਆਂ ਸਮੇਤ ਸਿੱਖ ਭਾਈਚਾਰੇ ਵਿੱਚ ਉਸਨੂੰ ਚੋਖਾ ਮਾਨ ਇੱਜ਼ਤ ਪ੍ਰਾਪਤ ਸੀ।

ਦੀਵਾਨ ਬੂਟਾ ਸਿੰਘ ਨੇ 1866 ਈਸਵੀ ਵਿੱਚ ਲਾਹੌਰ ਵਿਖੇ ਆਪਣਾ ਛਾਪਾਖਾਨਾ ਆਫਤਾਬ-ਇ-ਹਿੰਦ ਪ੍ਰੈਸ ਸਥਾਪਤ ਕੀਤਾ ਅਤੇ ਇੱਥੋਂ

ਹਫਤਾਵਾਰੀ ਉਰਦੂ ਅਖਬਾਰ "ਅਫਤਾਬ-ਇ-ਪੰਜਾਬ" ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ ਜੋ ਇਸ ਸਦੀ ਦੇ ਅੰਤ ਤੱਕ ਜਾਰੀ ਰਿਹਾ। ਲਗਪਗ ਡੇਢ ਦਹਾਕੇ ਬਾਅਦ 1880 ਈਸਵੀ ਵਿੱਚ ਇਹ ਅਖਬਾਰ ਹਫਤੇ ਵਿਚ ਦੋ ਵਾਰ ਅਤੇ 1883 ਈਸਵੀ ਤੋਂ ਹਫਤੇ ਵਿੱਚ ਤਿੰਨ ਵਾਰ ਪ੍ਰਕਾਸ਼ਿਤ ਕੀਤਾ ਜਾਂਦਾ ਰਿਹਾ। ਇਸ ਸਦੀ ਦੇ ਅੰਤਲੇ ਦਹਾਕੇ ਦੀਵਾਨ ਬੂਟਾ ਸਿੰਘ ਨੇ ਆਪਣੇ ਛਾਪੇਖਾਨੇ ਤੋਂ ਹਫਤਾਵਾਰੀ ਪੰਜਾਬੀ ਅਖਬਾਰ "ਖਾਲਸਾ ਪ੍ਰਕਾਸ਼" ਵੀ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ। ਇਹ ਅਖਬਾਰ ਲਗਪਗ ਇਕ ਦਹਾਕਾ ਜਾਰੀ ਰਿਹਾ। ਇਹਨਾਂ ਅਖਬਾਰਾਂ ਵਿੱਚ ਆਮ ਅਤੇ ਰਾਜਸੀ ਖਬਰਾਂ ਦੇ ਨਾਲ ਨਾਲ ਸਿੱਖ ਧਰਮ ਦੀ ਪ੍ਰਫੁਲਤਾ ਅਤੇ ਸਿੱਖ ਸਮਾਜ ਦੇ ਵਿਕਾਸ ਬਾਰੇ ਲੇਖ ਵੀ ਛਾਪੇ ਜਾਂਦੇ ਸਨ। ਭਾਵੇਂ ਅੰਗਰੇਜ਼ ਸਰਕਾਰ ਦੀ ਸਿੱਧੀ ਨੁਕਤਾਚੀਨੀ ਨਹੀਂ ਸੀ ਕੀਤੀ ਜਾਂਦੀ ਪਰ ਸਰਕਾਰੀ ਮੁਲਾਜ਼ਮਾਂ ਦੇ ਜਨਤਾ ਪ੍ਰਤੀ ਵਤੀਰੇ ਨੂੰ ਚਰਚਾ ਦਾ ਵਿਸ਼ਾ ਜ਼ਰੂਰ ਬਣਾਇਆ ਜਾਂਦਾ ਸੀ। ਉਰਦੂ ਅਖਬਾਰ ਵਿੱਚ ਅੰਗਰੇਜ਼ੀ ਅਖਬਾਰਾਂ ਵਿੱਚ ਪ੍ਰਕਾਸ਼ਿਤ ਸਮਗਰੀ ਦੇ ਅਨੁਵਾਦ ਅਤੇ ਦੇਸੀ ਭਾਸ਼ਾਵਾਂ ਦੇ ਅਖਬਾਰਾਂ ਵਿੱਚ ਪ੍ਰਕਾਸ਼ਿਤ ਸਮਗਰੀ ਵਿੱਚੋਂ ਕੁੱਝ ਅੰਸ਼ ਵੀ ਛਾਪ ਲਏ ਜਾਂਦੇ ਸਨ। ਉਸ ਸਮੇਂ ਲਾਹੌਰ ਤੋਂ ਛਪਣ ਵਾਲੇ ਵਧੇਰੇ ਅਖਬਾਰ ਕਿਸੇ ਨਾ ਕਿਸੇ ਦੇਸੀ ਰਾਜੇ ਅਥਵਾ ਨਵਾਬ ਪਾਸੋਂ ਪ੍ਰਾਪਤ ਵਿਤੀ ਸਹਾਇਤਾ ਦੇ ਆਸਰੇ ਹੀ ਚੱਲਦੇ ਸਨ ਪਰ ਦੀਵਾਨ ਬੂਟਾ ਸਿੰਘ ਦੀ ਵਡਿਆਈ ਇਸ ਗੱਲ ਵਿੱਚ ਹੈ ਕਿ ਉਸਨੇ ਇਹ ਅਖਬਾਰ ਆਪਣੀ ਹਿੰਮਤ ਨਾਲ ਹੀ ਚਲਾਏ ਭਾਵੇਂ ਇਹਨਾਂ ਦੀ ਛਪਣ ਗਿਣਤੀ ਸੈਂਕੜਿਆ ਤੱਕ ਹੀ ਸੀਮਿਤ ਰਹੀ।

ਆਫਤਾਬ-ਇ-ਹਿੰਦ ਪ੍ਰੈਸ ਤੋਂ ਉਪਰੋਕਤ ਅਖਬਾਰ ਪ੍ਰਕਾਸ਼ਿਤ ਕੀਤੇ ਜਾਣ ਦੇ ਨਾਲ ਨਾਲ ਪੁਸਤਕਾਂ ਵੀ ਪ੍ਰਕਾਸ਼ਿਤ ਕੀਤੀਆਂ ਗਈਆਂ ਜਿਨ੍ਹਾਂ ਵਿੱਚ ਪੰਜਾਬ ਵਿੱਚ ਬੁੱਚੜਖਾਨਿਆਂ ਉੱਤੇ ਰੋਕ ਲਾਉਣ ਅਤੇ ਪੰਜਾਬੀਆਂ ਨੂੰ ਮਹੱਤਵਪੂਰਨ ਪਦਾਂ ਉੱਪਰ ਤਾਇਨਾਤ ਕਰਨ ਦੀ ਆਵਾਜ਼ ਉਠਾਈ ਗਈ। ਲਾਹੌਰ ਵਾਲੇ ਛਾਪੇਖਾਨੇ ਤੋਂ ਬਿਨਾਂ ਇਸਦੀਆਂ ਬ੍ਰਾਂਚਾਂ ਪਿਸ਼ਾਵਰ ਅਤੇ ਅਜਮੇਰ (ਰਾਜਪੂਤਾਨਾ) ਵਿੱਚ ਵੀ ਖੋਲ੍ਹੀਆਂ ਗਈਆਂ। ਪਿਸ਼ਾਵਰ ਵਾਲੀ ਬ੍ਰਾਂਚ ਤਾਂ ਛੇਤੀ ਹੀ ਬੰਦ ਹੋ ਗਈ ਪਰ ਦੂਜੀ ਬ੍ਰਾਂਚ ਲੰਬਾ ਸਮਾਂ ਕੰਮ ਕਰਦੀ ਰਹੀ ਅਜੇ ਪ੍ਰਾਂਤਿਕ ਸਰਕਾਰ ਦੁਆਰਾ ਪ੍ਰਕਾਸ਼ਿਤ ਰਾਜਪੂਤਾਨਾ ਗਜ਼ਟ ਇੱਥੋਂ ਲਗਾਤਾਰ ਛਪਦਾ ਰਿਹਾ। ਲੈਫਟੀਨੈਂਟ ਕਰਨਲ ਜੀਚਿਨਸਨ ਨੇ ਜਨਵਰੀ 1870 ਵਿੱਚ ਕੂਕਾ ਸੰਪਰਦਾਇ ਬਾਰੇ ਪੰਜਾਬ ਸਰਕਾਰ ਨੂੰ ਭੇਜੀ ਰੀਪਰੋਟ ਵਿੱਚ ਲਾਹੌਰ ਦੇ ਪੁਲਸ ਸੁਪਰਡੈਂਟ ਲੈਫਟੀਨੈਂਟ ਕਰਨਲ ਬੇਲੀ ਦੇ ਹਵਾਲੇ ਨਾਲ ਲਿਖਿਆ ਕਿ

ਆਫਤਾਬ-ਇ-ਪੰਜਾਬ ਪ੍ਰੈਸ ਦਾ ਮਾਲਕ ਦੀਵਾਨ ਬੂਟਾ ਸਿੰਘ ਕੂਕਾ ਮਤ ਦਾ ਸਰਗਰਮ ਪ੍ਰਚਾਰਕ ਹੈ। ਕੂਕੇ ਸੂਬੇ ਅਤੇ ਹੋਰ ਮੁਖੀ ਲਗਾਤਾਰ ਉਸਦੇ ਨਾਲ ਰਹਿੰਦੇ ਹਨ ਅਤੇ ਹਰ ਜਰੂਰੀ ਮਾਮਲੇ ਬਾਰੇ ਉਸਦੀ ਸਲਾਹ ਲਈ ਜਾਂਦੀ ਹੈ। ਇਸ ਆਦਮੀ ਦੇ ਪਿਛੋਕੜ ਤੋਂ ਉਸਦਾ ਕੂਕਾ ਸੰਪਰਦਾਇ ਵਿੱਚ ਧਾਰਮਿਕ ਅਕੀਦੇ ਨਾਲ ਸ਼ਾਮਲ ਹੋਣਾ ਸ਼ੱਕੀ ਹੋ ਜਾਂਦਾ ਹੈ। ਉਹ ਅੰਗਰੇਜ਼ ਸਰਕਾਰ ਦਾ ਭਲਾ ਚਾਹੁਣ ਵਾਲੇ ਇਖਲਾਕ ਦਾ ਮਾਲਕ ਵਿਅਕਤੀ ਨਹੀਂ।

ਦੀਵਾਨ ਬੂਟਾ ਸਿੰਘ ਦੀ ਆਪਣੇ ਛਾਪੇਖਾਨੇ ਤੋਂ ਸਿੱਖ ਜਗਤ ਨੂੰ ਮਹੱਤਵਪੂਰਨ ਦੇਣ ਇਥੋਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਪ੍ਰਕਾਸ਼ਿਤ ਕੀਤਾ ਜਾਣਾ ਹੈ। ਉਸ ਦਾ ਨਾਉਂ ਪੱਥਰ ਛਾਪੇ ਵਿੱਚ ਬੀੜਾਂ ਛਾਪਣ ਦਾ ਉਪਰਾਲਾ ਕਰਨ ਵਾਲੇ ਮੁਢਲੇ ਵਿਅਕਤੀਆਂ ਦੇ ਨਾਵਾਂ ਵਿੱਚ ਸ਼ਾਮਲ ਹੈ। ਉਸਨੇ ਸਤਿਗੁਰੂ ਰਾਮ ਸਿੰਘ ਦੀ ਪ੍ਰੇਰਨਾ ਸਦਕਾ 1870 ਈਸਵੀ ਦੌਰਾਨ ਇਹ ਕਾਰਜ ਕੀਤਾ। ਸਤਿਗੁਰੂ ਰਾਮ ਸਿੰਘ ਦੀ ਇਕ ਲੇਖਾ ਬਹੀ ਵਿੱਚ ਇਸ ਸੰਬੰਧੀ ਹੋਏ ਖਰਚ ਦਾ ਵੇਰਵਾ ਇਉਂ ਦਰਜ ਹੋਇਆ ਮਿਲਦਾ ਹੈ:

300 ਰੁਪਏ ਗ੍ਰੰਥ ਸਾਹਿਬ ਕੇ ਰੁਪਏ ਸਾਹਿਬ ਸਿੰਘ ਲੈ ਗਿਆ, ਸਾਵਨ ਸੁਦੀ 11, ਸੰਮਤ 1927

200 ਰੁਪਏ ਬੂਟਾ ਸਿੰਘ ਦੀਵਾਨ ਨੂੰ ਅੰਮ੍ਰਿਤਸਰ ਰੋਕੜੀ ਦਿੱਤੇ, ਕਤਕ ਸੁਦੀ 15, ਸੰਮਤ 1927

200 ਰੁਪਏ ਦੀਵਾਨ ਸਾਹਿਬ ਨੂੰ ਦਿੱਤੇ ਗ੍ਰੰਥ ਸਾਹਿਬ ਦੇ, ਦੁਕਾਨ ਵਿੱਚੋਂ ਗੋਪਾਲ ਸਿੰਘ ਨੇ ਦਿੱਤੇ

380 ਰੁਪਏ ਦੀਵਾਨ ਬੂਟਾ ਸਿੰਘ ਨੂੰ ਦਿੱਤੇ ਗੋਪਾਲ ਸਿੰਘ ਨੇ ਦੁਕਾਨ ਵਿੱਚੋਂ ਪੋਹ ਸੁਦੀ 15 ਸੰਮਤ 1927

ਗ੍ਰੰਥ ਸਾਹਿਬ ਦੀਆਂ ਪੋਥੀਆਂ ਦਾ ਕੁੱਲ ਹਿਸਾਬ ਪੂਰਾ ਹੋਇਆ, ਗੋਪਾਲ ਸਿੰਘ ਦੁਆਰਾ।

ਇਸ ਤੋਂ ਬਿਨਾਂ ਦਸਮ ਗ੍ਰੰਥ ਵਿਚਲੀਆਂ ਕੁੱਝ ਬਾਣੀਆਂ ਵਿਸ਼ੇਸ਼ ਕਰਕੇ ਚੰਡੀ ਦੀ ਵਾਰ, ਚੰਡੀ ਚਰਿੱਤਰ, ਉਗਰ ਦੰਤੀ ਆਦਿ ਵੀ ਸੈਂਚੀਆਂ ਦੇ ਰੂਪ ਵਿੱਚ ਦੀਵਾਨ ਬੂਟਾ ਸਿੰਘ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ। ਕੂਕਾ ਸੰਪਰਦਾਇ ਵਿੱਚ ਇਹ ਸਾਰੀਆਂ ਬਾਣੀਆਂ ਵਿਸ਼ੇਸ਼ ਮਹੱਤਵ ਦੀਆਂ ਬਾਣੀਆਂ ਮੰਨੀਆਂ ਜਾਂਦੀਆਂ ਹਨ। ਅੰਗਰੇਜ਼ ਅਧਿਕਾਰੀ ਮੰਨਦੇ ਸਨ ਕਿ ਲਾਹੌਰ ਦੇ ਛਾਪੇਖਾਨਿਆਂ ਦੇ ਘੇਰੇ ਵਿੱਚ ਦੀਵਾਨ ਬੂਟਾ ਸਿੰਘ ਦਾ ਐਨਾ ਦਬਦਬਾ ਹੈ ਕਿ ਕਿਸੇ ਵੀ ਛਾਪੇਖਾਨੇ ਵਿੱਚ ਪ੍ਰਕਾਸ਼ਨ ਹਿਤ ਇਥੇ ਪਹੁੰਚੀ ਕਿਸੇ ਵੀ ਸਰਕਾਰੀ

ਰੀਪੋਰਟ ਦੇ ਕੂਕਿਆਂ ਨਾਲ ਸੰਬੰਧਿਤ ਅੰਸ਼ ਪ੍ਰਕਾਸ਼ਨਾਂ ਤੋਂ ਪਹਿਲਾਂ ਹੀ ਦੀਵਾਨ ਬੂਟਾ ਸਿੰਘ ਰਾਹੀਂ ਕੂਕਿਆਂ ਪਾਸ ਪੁੱਜ ਜਾਂਦੇ ਸਨ। ਇਹੋ ਕਾਰਨ ਸੀ ਕਿ ਮਿਸਟਰ ਮੈਕਨਬ ਕਮਿਸ਼ਨਰ ਅੰਬਾਲਾ ਡਵੀਜਨ ਨੇ ਕੂਕਿਆਂ ਦੀਆਂ ਸਰਗਰਮੀਆਂ ਬਾਰੇ ਤਿਆਰ ਕੀਤੀ ਰੀਪੋਰਟ, ਜੋ 4 ਨਵੰਬਰ, 1871 ਨੂੰ ਪੰਜਾਬ ਸਰਕਾਰ ਕੋਲ ਪੇਸ਼ ਕੀਤੀ, ਦੇ ਅੰਤ ਵਿੱਚ ਸਪਸ਼ਟ ਲਿਖਿਆ ਕਿ ਇਸ ਰੀਪੋਰਟ ਦੀ ਪ੍ਰਕਾਸ਼ਨਾ ਲਾਹੌਰ ਦੇ ਕਿਸੇ ਛਾਪੇਖਾਨੇ ਵਿੱਚ ਨਾ ਕਰਵਾਈ ਜਾਵੇ।

ਜਦੋਂ 1872 ਈਸਵੀ ਵਿੱਚ ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨ ਕੀਤੇ ਜਾਣ ਅਤੇ ਸਰਕਾਰੀ ਬੰਦਸ਼ਾਂ ਦੇ ਫਲਸਰੂਪ ਕੂਕਾ ਕਾਰਵਾਈਆਂ ਮੱਧਮ ਪੈ ਗਈਆਂ ਤਾਂ ਇਸ ਖੇਤਰ ਵਿੱਚ ਦੀਵਾਨ ਬੂਟਾ ਸਿੰਘ ਦੀ ਕਾਰਗੁਜਾਰੀ ਵੀ ਢਿੱਲੀ ਪੈ ਗਈ। ਪਰ ਇਸ ਤੋਂ ਪਿੱਛੋਂ ਛੇਤੀ ਹੀ ਉਹ ਸਿੰਘ ਸਭਾ ਲਹਿਰ ਵਿੱਚ ਸਰਗਰਮ ਹੋ ਗਿਆ। ਸਿੰਘ ਸਭਾ ਲਾਹੌਰ ਸੰਗਠਿਤ ਕੀਤੇ ਜਾਣ ਸਮੇਂ ਉਹ ਇਸ ਦਾ ਮੈਂਬਰ ਬਣਿਆ ਅਤੇ 1882 ਈਸਵੀ ਵਿੱਚ ਉਸਨੂੰ ਇਸ ਦਾ ਮੀਤ ਪ੍ਰਧਾਨ ਚੁਣਿਆ ਗਿਆ।

ਉਨੀਂਵੀਂ ਸਦੀ ਦੇ ਅੰਤ ਦੇ ਨੇੜ ਤੇੜ ਉਸਦਾ ਦਿਹਾਂਤ ਹੋ ਗਿਆ।

ਫੁਟਕਲ ਲੇਖ:

# ਨਾਮਧਾਰੀ ਇਤਿਹਾਸ ਵਿੱਚ ਸ੍ਰ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ

ਉਂਝ ਤਾਂ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਹੀ ਸ੍ਰੀ ਸ੍ਰੀ ਅਨੰਦਪੁਰ ਸਾਹਿਬ ਸਾਹਿਬ ਦਾ ਹੋਲੇ ਮਹੱਲੇ ਦਾ ਪੁਰਬ ਸਿੱਖਾਂ ਦੇ ਹਰ ਫਿਰਕੇ ਲਈ ਵਿਸ਼ੇਸ਼ ਖਿੱਚ ਦਾ ਕਾਰਨ ਬਣ ਗਿਆ ਸੀ ਪਰ ਨਾਮਧਾਰੀ ਇਤਿਹਾਸ ਵਿੱਚ ਉਹ ਸਮਾਗਮ ਵਿਸ਼ੇਸ਼ ਤੌਰ ਉੱਤੇ ਜ਼ਿਕਰਯੋਗ ਹਨ ਜਦੋਂ ਸਤਿਗੁਰੂ ਰਾਮ ਸਿੰਘ ਖੁਦ ਨਾਮਧਾਰੀ ਸੰਗਤਾਂ ਦੀ ਅਗਵਾਈ ਕਰਦੇ ਹੋਏ ਇੱਥੇ ਪਹੁੰਚੇ।

1867 ਈਸਵੀ ਦਾ ਅਨੰਦਪੁਰ ਦਾ ਹੋਲਾ ਅਜਿਹਾ ਪਹਿਲਾ ਅਵਸਰ ਸੀ।ਕੂਕਿਆਂ ਦੀਆਂ ਗਤੀਵਿਧੀਆਂ ਨੂੰ ਵਿਦਰੋਹ ਭੜਕਾਉਣ ਵਾਲੀਆਂ ਗਰਦਾਨ ਕੇ ਅੰਗਰੇਜ਼ ਸਰਕਾਰ ਨੇ ਪਿਛਲੇ ਲਗਪਗ 4 ਸਾਲ ਤੋਂ ਸਤਿਗੁਰੂ ਰਾਮ ਸਿੰਘ ਨੂੰ ਓਹਨਾਂ ਦੇ ਪਿੰਡ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਨਾਹੀ ਕੀਤੀ ਹੋਈ ਸੀ। ਪਰ ਇਸ ਸਾਲ ਦੇ ਸ਼ੁਰੂ ਵਿੱਚ ਇਸ ਹੁਕਮ ਵਿੱਚ ਕੁਝ ਢਿੱਲ ਦਿੱਤੀ ਗਈ। ਸਤਿਗੁਰੂ ਰਾਮ ਸਿੰਘ ਹੋਲੇ ਮਹੱਲੇ ਦਾ ਜੋੜ ਮੇਲਾ ਆਪਣੇ ਟਿਕਾਣੇ ਭੈਣੀ ਸਾਹਿਬ ਮਨਾਉਣਾ ਚਾਹੁੰਦੇ ਸਨ, ਪਰ ਸਰਕਾਰ ਨੂੰ ਇਹ ਗੱਲ ਪਸੰਦ ਨਹੀਂ ਸੀ ਕਿ ਇਥੇ ਕੂਕਿਆਂ ਦਾ ਵੱਡਾ ਇਕੱਠ ਹੋਵੇ। ਸਤਿਗੁਰੂ ਰਾਮ ਸਿੰਘ ਦੀ ਇਹ ਜੋੜ ਮੇਲਾ ਕਰਨ ਲਈ ਦੂਜੀ ਚੋਣ ਅਨੰਦਪੁਰ ਸੀ, ਇਸ ਲਈ ਅਨੰਦਪੁਰ ਜਾ ਕੇ ਹੋਲਾ ਮਹੱਲਾ ਪੁਰਬ ਮਨਾਉਣ ਦੀ ਆਗਿਆ ਦੇਣ ਲਈ ਡਿਪਟੀ ਕਮਿਸ਼ਨਰ, ਲੁਧਿਆਣਾ ਪਾਸ ਪਹੁੰਚ ਕੀਤੀ ਗਈ। ਡਿਪਟੀ ਕਮਿਸਨਰ ਦਾ ਮਤ ਸੀ ਕਿ ਇਹ ਆਗਿਆ ਦੇ ਦੇਣੀ ਚਾਹੀਦੀ ਹੈ।ਉਸ ਨੇ ਆਪਣੀ ਸਿਫਾਰਸ਼ ਪੰਜਾਬ ਸਰਕਾਰ ਵੱਲ ਭੇਜਦਿਆਂ ਇਹ ਆਗਿਆ ਦੇ ਦੇਣ ਦੇ ਪੱਖ ਵਿਚ ਇਹ ਦਲੀਲਾਂ ਦਿੱਤੀਆਂ:

ਇਹ ਆਗਿਆ ਦੇ ਕੇ ਇਕ ਤਾਂ ਅਨੰਦਪੁਰ ਵਿਖੇ ਬਿਨਾਂ ਕਿਸੇ ਝਗੜੇ-ਝੇੜੇ ਪੁਰਬ ਮਨਾਉਣ ਦੀ ਜ਼ਿੰਮੇਵਾਰੀ ਸਤਿਗੁਰੂ ਰਾਮ ਸਿੰਘ ਅਤੇ ਉਸਦੇ ਦੋ ਸਹਾਇਕਾਂ (ਸੂਬਾ) ਸਾਹਿਬ ਸਿੰਘ ਅਤੇ (ਸੂਬਾ) ਲੱਖਾ ਸਿੰਘ ਉੱਤੇ ਪਾਈ ਜਾ ਸਕਦੀ ਹੈ। ਦੂਜੇ, ਇਉਂ ਇਹ ਪੁਰਬ ਇਕੋ ਇਕੱਠ ਵਿੱਚ ਭੁਗਤ ਜਾਵੇਗਾ ਜਾਂ ਅਜਿਹਾ ਕਰਨ ਦੀ ਸ਼ਰਤ ਲਾਈ ਜਾ ਸਕਦੀ ਹੈ। ਤੀਜੇ, ਇਸ ਮੌਕੇ ਅਨੰਦਪੁਰ ਵਿੱਚ ਚੋਖੀ ਪੁਲਸ ਫੋਰਸ ਹੋਵੇਗੀ ਜੋ ਕੋਈ ਦੰਗਾ ਹੋਣ ਦੀ ਸੂਰਤ ਵਿੱਚ ਉਸ ਉੱਤੇ ਤਤਕਾਲ ਕਾਬੂ ਪਾ ਲਏਗੀ। ਚੌਥੇ, ਜੇਕਰ ਕੋਈ

ਬਖੇੜਾ ਖੜ੍ਹਾ ਹੋ ਵੀ ਗਿਆ ਤਾਂ ਇਸ ਲਈ (ਸਤਿਗੁਰੂ) ਰਾਮ ਸਿੰਘ ਨੂੰ ਜ਼ਿੰਮੇਵਾਰ ਠਹਿਰਾ ਕੇ ਉਸ ਵਿਰੁੱਧ ਕਾਰਵਾਈ ਕਰਨ ਲਈ ਆਧਾਰ ਬਣ ਜਾਵੇਗਾ।

ਪੰਜਾਬ ਸਰਕਾਰ ਨੇ ਡਿਪਟੀ ਕਮਿਸ਼ਨਰ, ਲੁਧਿਆਣਾ ਦੀ ਰਾਇ ਨਾਲ ਸਹਿਮਤੀ ਪ੍ਰਗਟਾਉਂਦਿਆਂ 25 ਫਰਵਰੀ, 1867 ਦੇ ਪੱਤਰ ਨੰ: 148 ਦੁਆਰਾ ਇਹ ਬੇਨਤੀ ਪ੍ਰਵਾਨ ਕਰ ਲਈ। ਕਿਉਂਜੋ ਅਨੰਦਪੁਰ ਜ਼ਿਲਾ ਹੁਸ਼ਿਆਰਪੁਰ ਅਤੇ ਜਲੰਧਰ ਕਮਿਸ਼ਨਰੀ ਵਿੱਚ ਪੈਂਦਾ ਸੀ ਇਸ ਲਈ ਇਸ ਸੰਬੰਧੀ ਮੇਲਾ ਪਰਵਾਨਗੀ ਸੰਬੰਧੀ ਸੂਚਨਾ ਇਹਨਾਂ ਅਫਸਰਾਂ ਨੂੰ ਵੀ ਭੇਜ ਦਿੱਤੀ ਗਈ।

ਇਸ ਅਵਸਰ ਉਤੇ ਵੱਡੀ ਗਿਣਤੀ ਵਿੱਚ ਕੂਕਿਆਂ ਦੇ ਸ਼੍ਰੀ ਅਨੰਦਪੁਰ ਸਾਹਿਬ ਪਹੁੰਚਣ ਦੀ ਸੰਭਾਵਨਾ ਦੇਖਦਿਆਂ ਸਰਕਾਰ ਨੇ ਅਮਨ ਚੈਨ ਕਾਇਮ ਰੱਖਣ ਲਈ ਵਿਆਪਕ ਪ੍ਰਬੰਧ ਕੀਤੇ। ਡਿਪਟੀ ਇੰਸਪੈਕਟਰ ਜਨਰਲ ਪੁਲਿਸ ਮਿਸਟਰ ਮੈਕ ਐਂਡਰਿਊ ਪੁਲਿਸ ਅਧਿਕਾਰੀਆਂ ਅਤੇ ਸਿਪਾਹੀਆਂ ਦੀ ਧਾੜ ਲੈ ਕੇ ਖੁਦ 17 ਮਾਰਚ ਨੂੰ ਅਨੰਦਪੁਰ ਪਹੁੰਚਿਆ। ਅਗਲੇ ਦਿਨ ਹੁਸ਼ਿਆਰਪੁਰ ਜ਼ਿਲੇ ਦਾ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਵੀ ਮੌਕੇ ਉੱਤੇ ਹਾਜ਼ਰ ਹੋ ਗਿਆ। ਅਨੰਦਪੁਰ ਪਹੁੰਚ ਕੇ ਸਤਿਗੁਰੂ ਰਾਮ ਸਿੰਘ ਨੇ ਤਖਤ ਕੇਸਗੜ੍ਹ ਸਾਹਿਬ ਅਤੇ ਹੋਰ ਗੁਰਦੁਆਰਿਆਂ ਵਿੱਚ ਮੱਥਾ ਟੇਕਣ ਜਾਣਾ ਸੀ ਜਿਸ ਦਾ ਗੁਰਦੁਆਰਿਆਂ ਉੱਤੇ ਕਾਬਜ਼ ਸੋਢੀ, ਨਿਹੰਗ ਅਤੇ ਪੁਜਾਰੀ ਵਿਰੋਧ ਕਰਦੇ ਸਨ। ਅੰਗਰੇਜ਼ ਅਧਿਕਾਰੀਆਂ ਨੇ ਇਸ ਝਗੜੇ ਦਾ ਕੋਈ ਰਾਹ ਕੱਢਣ ਲਈ ਇਸ ਸੰਬੰਧੀ ਦੋਵਾਂ ਧਿਰਾਂ ਨਾਲ ਵਿਚਾਰ ਕਰਨਾ ਉਚਿਤ ਸਮਝਿਆ। ਪਹਿਲਾਂ ਤਾਂ ਗੁਰਦੁਆਰਿਆਂ ਉਪਰ ਕਾਬਜ਼ ਲੋਕ, ਵਿਸ਼ੇਸ਼ ਕਰਕੇ ਤਖਤ ਸ਼੍ਰੀ ਕੇਸਗੜ ਦਾ ਮੁੱਖ ਪੁਜਾਰੀ ਹਰੀ ਸਿੰਘ, ਸਤਿਗੁਰੂ ਰਾਮ ਸਿੰਘ ਦੇ ਗੁਰਦੁਆਰਿਆਂ ਵਿੱਚ ਦਾਖਲੇ ਦਾ ਉੱਕਾ ਹੀ ਵਿਰੋਧ ਕਰ ਰਹੇ ਸਨ ਪਰ ਸਮਝਾਉਣ ਬੁਝਾਉਣ ਉਤੇ ਉਹ ਸਤਿਗੁਰੂ ਰਾਮ ਸਿੰਘ ਨੂੰ ਗੁਰਦੁਆਰਿਆਂ ਵਿੱਚ ਮੱਥਾ ਟੇਕਣ ਦੀ ਆਗਿਆ ਦੇਣ ਵਾਸਤੇ ਇਸ ਸ਼ਰਤ ਤੇ ਸਹਿਮਤ ਹੋ ਗਏ ਕਿ ਕੂਕੇ ਤਖਤ ਸਾਹਿਬ ਅੰਦਰ ਨੰਗੇ ਸਿਰ ਨਾ ਜਾਣ ਅਤੇ ਮਰਿਆਦਾ ਵਿਰੋਧੀ ਕੋਈ ਕਾਰਵਾਈ ਨਾ ਕਰਨ।

ਸਤਿਗੁਰੂ ਰਾਮ ਸਿੰਘ 19 ਮਾਰਚ ਦੀ ਸਵੇਰ ਵੇਲੇ ਅਨੰਦਪੁਰ ਤਖਤ ਸ਼੍ਰੀ ਕੇਸਗੜ ਦੇ ਦਰਸ਼ਨਾਂ ਲਈ ਪਹੁੰਚੇ।ਕਈ ਹਜ਼ਾਰ ਕੂਕੇ ਸਿੱਖ ਉਹਨਾਂ ਦੇ ਨਾਲ ਸਨ।ਘੋੜੀ ਉੱਤੇ ਸਵਾਰ ਸਤਿਗੁਰੂ ਰਾਮ ਸਿੰਘ ਇਸ ਸਮੂਹ ਦੀ ਅਗਵਾਹੀ ਕਰ ਰਹੇ ਸਨ ਅਤੇ ਉਹਨਾਂ ਦੇ ਨਾਲ ਘੋੜਿਆਂ ਉਤੇ ਸਵਾਰ ਉਹਨਾਂ ਦੇ ਬਾਈ

ਸੂਬੇ ਉਹਨਾਂ ਦੇ ਪਿੱਛੇ ਪਿੱਛੇ ਚੱਲ ਰਹੇ ਸਨ। ਜਦੋਂ ਇਹ ਸਾਰਾ ਜਥਾ ਡਿਪਟੀ ਇੰਸਪੈਕਟਰ ਜਨਰਲ ਪੁਲਸ ਦੇ ਕੈਂਪ ਕੋਲ ਪਹੁੰਚਿਆ ਤਾਂ ਮਿਸਟਰ ਮੈਕ ਐਂਡਰਿਊ ਨੇ ਉਹਨਾਂ ਨੂੰ ਸੋਢੀਆਂ ਅਤੇ ਪੁਜਾਰੀਆਂ ਨਾਲ ਹੋਈ ਆਪਣੀ ਗੱਲਬਾਤ ਤੋਂ ਜਾਣੂੰ ਕਰਵਾਇਆ। ਸਤਿਗੁਰੂ ਰਾਮ ਸਿੰਘ ਨੇ ਉੱਤਰ ਦਿੱਤਾ ਕਿ ਸਰਕਾਰ ਨੂੰ ਉਹਨਾਂ ਦੇ ਗੁਰਧਾਮ ਦਰਸ਼ਨ ਬਾਰੇ ਕੋਈ ਇਤਰਾਜ਼ ਹੈ ਤਾਂ ਉਹ ਬਿਨਾਂ ਦਰਸ਼ਨ ਕੀਤੇ ਵਾਪਸ ਜਾਣ ਲਈ ਤਿਆਰ ਹਨ।ਵਿਚਾਰ ਵਿਟਾਂਦਰੇ ਉਪਰੰਤ ਫੈਸਲਾ ਹੋਇਆ ਕਿ ਸਤਿਗੁਰੂ ਰਾਮ ਸਿੰਘ ਆਪਣੇ 100 ਅਨੁਆਈਆਂ ਸਮੇਤ ਅਗਲੇ ਦਿਨ ਭਾਵ 20 ਮਾਰਚ ਨੂੰ ਤਖਤ ਸ਼੍ਰੀ ਕੇਸਗੜ ਦੇ ਦਰਸ਼ਨਾਂ ਲਈ ਜਾਣਗੇ। ਮਹੰਤ, ਨਿਹੰਗ ਜਾਂ ਹੋਰ ਕੋਈ ਅਨਸਰ ਸ਼ਰਾਰਤ ਨਾ ਕਰੇ, ਇਹ ਯਕੀਨੀ ਬਣਾਉਣਾ ਸਰਕਾਰ ਦੀ ਜ਼ਿਮੇਂਵਾਰੀ ਹੋਵੇਗੀ।

ਮਿਥੇ ਪ੍ਰੋਗਰਾਮ ਅਨੁਸਾਰ ਸਤਿਗੁਰੂ ਰਾਮ ਸਿੰਘ 20 ਮਾਰਚ ਨੂੰ ਸਵੇਰੇ 7:30 ਵਜੇ ਆਪਣੇ ਗਿਣਵੇਂ ਚੋਣਵੇਂ ਸ਼ਰਧਾਲੂਆਂ ਨਾਲ ਤਖਤ ਸ਼੍ਰੀ ਕੇਸਗੜ ਦੇ ਦਰਸ਼ਨਾਂ ਲਈ ਪਹੁੰਚੇ। ਜਦੋਂ ਇਹ ਜਥਾ ਗੁਰਦੁਆਰੇ ਦੇ ਨਜ਼ਦੀਕ ਪਹੁੰਚਿਆ ਤਾਂ ਪਾਸੇ ਖੜੇ 50ਕੁ ਨਿਹੰਗਾਂ ਦੀ ਟੋਲੀ ਨੇ ਸ਼ਰਾਰਤ ਕਰਨੀ ਚਾਹੀ ਪਰ ਅੰਗਰੇਜ਼ ਅਧਿਕਾਰੀਆਂ ਅਤੇ ਪੁਲਸ ਨੂੰ ਦੇਖਦਿਆਂ ਉਹ ਉਥੋਂ ਖਿਸਕ ਗਏ। ਗੁਰਦੁਆਰੇ ਅੰਦਰ ਸਤਿਗੁਰੂ ਰਾਮ ਸਿੰਘ ਨੇ 25 ਰੁਪਏ ਭੇਟ ਕੀਤੇ ਜੋ ਪੁਜਾਰੀਆਂ ਨੇ ਪ੍ਰਵਾਨ ਕਰ ਲਏ ਪਰ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਵੱਲੋਂ ਭੇਟ ਕੜਾਹ ਪ੍ਰਸ਼ਾਦ ਪ੍ਰਵਾਨ ਕਰਨ ਅਤੇ ਅਰਦਾਸ ਕਰਨ ਤੋਂ ਇਨਕਾਰ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਵੱਲੋਂ ਆਖੇ ਜਾਣ ਉੱਤੇ ਉਹਨਾਂ ਦੇ ਇਕ ਸੂਬੇ ਬਰ੍ਹਮਾ ਸਿੰਘ ਨੇ ਅਰਦਾਸ ਕੀਤੀ ਅਤੇ ਕੜਾਹ ਪ੍ਰਸ਼ਾਦ ਖੁਦ ਸਤਿਗੁਰੂ ਰਾਮ ਸਿੰਘ ਨੇ ਸੰਗਤਾਂ ਵਿੱਚ ਵਰਤਾਇਆ।"ਸਤਿਗੁਰੂ ਬਿਲਾਸ" ਵਿੱਚ ਇਸ ਘਟਨਾ ਦਾ ਵਰਨਣ ਇਉਂ ਕੀਤਾ ਗਿਆ ਹੈ: "ਏਕ ਪੁਜਾਰੀ (ਤਖਤ ਸ੍ਰੀ ਕੇਸਗੜ੍ਹ ਸਾਹਿਬ ਦਾ ਪੁਜਾਰੀ ਭਾਈ ਹਰੀ ਸਿੰਘ) ਸਾ।ਉਸਨੇ ਅਰਦਾਸਾ ਨ਼ਾ ਕੀਤਾ।ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬ੍ਰਹਮਾ ਸਿੰਘ ਕਰ ਅਰਦਾਸਾ।ਅਸੀਂ ਕੋਈ ਅਰਦਾਸਾ ਕਰਨਾ ਭੁਲੇ ਹੋਏ ਤਾਂ ਨਹੀਂ।ਸੂਬਾ ਬ੍ਰਹਮਾ ਸਿੰਘ ਨੇ ਅਰਦਾਸਾ ਕੀਤਾ ਤੇ ਪ੍ਰਸ਼ਾਦ ਵਰਤਾਇਆ।"

ਫਿਰ ਸਤਿਗੁਰੂ ਰਾਮ ਸਿੰਘ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਮੱਥਾ ਟੇਕਣ ਗਏ। ਇਸ ਗੁਰਦੁਆਰੇ ਦੇ ਪੁਜਾਰੀਆਂ ਨੇ 25 ਰੁਪਏ ਭੇਟਾ ਪ੍ਰਵਾਨ ਕਰਨ ਉਪਰੰਤ ਅਰਦਾਸ ਵੀ ਕੀਤੀ ਅਤੇ ਕੜਾਹ ਪ੍ਰਸ਼ਾਦ ਵੀ ਪ੍ਰਵਾਨ ਕੀਤਾ। ਸਤਿਗੁਰੂ ਰਾਮ ਸਿੰਘ ਨੇ ਅਰਦਾਸੀਏ ਨੂੰ ਵੀ 1 ਰੁਪਿਆ ਭੇਟ ਕੀਤਾ।

ਦਿਨ ਵੇਲੇ ਸਤਿਗੁਰੂ ਰਾਮ ਸਿੰਘ ਮਹਲਾ ਖੇਡਣ ਲਈ ਗਏ।ਕਰਤਾ "ਸਤਿਗੁਰੂ ਬਿਲਾਸ" ਦੱਸਦਾ ਹੈ,"ਸ੍ਰੀ ਸਤਿਗੁਰੂ ਜੀ ਚੀਨੀ ਘੋੜੀ ਪਰ ਅਸਵਾਰ ਥੇ।...ਕੁਝ ਸਿੰਘ ਅੱਗੇ ਕੁਝ ਸਿੰਘ ਪਿੱਛੇ ਸਤਿਗੁਰੂ ਜੀ ਕੇ, ਛਾਲਾਂ ਮਾਰਦੇ ਮਿਰਗਾਂ ਵਾਂਗ ਚੱਲੇ।ਵੇਖਕੇ ਸਿੰਘਾਂ ਕੋ ਲੋਕ ਅਸਚਰਜ ਹੁੰਦੇ ਹੈਨ।ਨਿਸ਼ਾਨਾਂ ਵਾਲੇ ਚਰਨ ਗੰਗਾ ਕੇ ਕਿਨਾਰੇ ਜਾਇ ਖੜ੍ਹੇ।ਸੋਢੀ ਭੀ ਹਾਥੀ ਪਰ ਚੜ੍ਹੈ ਹੋਏ ਸਨ।ਫਰੰਗੀ ਪੰਜ ਨਾਲ ਸੇ।ਜਾਂ ਗੁਰੂ ਜੀ ਔਰ ਸੋਢੀ ਨਾਲੇ ਫਰੰਗੀ ਆਮੋ ਸਾਹਮਣੇ ਹੋਏ ਤਾਂ ਫਰੰਗੀ ਨੂੰ ਸਤਿਗੁਰੂ ਜੀ ਨੇ ਬੋਲਾ ਕੀਤਾ "ਤੁਸੀਂ ਵਿਚੋਂ ਹਟ ਜਾਓ।ਅਸੀਂ ਸਾਰਾ ਇਕੋ ਟੱਬਰ ਹਾਂ।" ਫਿਰ ਲੰਮਾ ਸਮਾਂ ਸਤਿਗੁਰੂ ਜੀ ਪਹਿਲਾਂ ਸੋਢੀਆਂ ਨਾਲ ਹੋਲਾ ਖੇਡਦੇ ਰਹੇ।"ਫੇਰ ਸ੍ਰੀ ਸਤਿਗੁਰੂ ਜੀ ਆਪਣੇ ਸਿੰਘਾਂ ਪਰ ਭੀ ਲਗੇ ਗੁਲਾਲ ਪੌਣ।ਫੁਰਤੀ ਸੇ ਸਭ ਸਿੰਘਾਂ ਕੋ ਲਾਲ ਹੀ ਲਾਲ ਕਰ ਦਿੱਤਾ।ਉਸ ਦਿਨ ਬਹੁਤ ਹੀ ਗੁਲਾਲ ਉੱਡਿਆ।ਧਰਤੀ ਰੰਗ ਹੋ ਗਈ।" ਇਕ ਅੰਦਾਜ਼ੇ ਅਨੁਸਾਰ ਇਸ ਮੌਕੇ 24,000 ਕੂਕੇ ਹਾਜ਼ਰ ਸਨ ਪਰ ਪੁਲਸ ਦੀ ਰੀਪੋਰਟ ਵਿੱਚ ਇਗ ਗਿਣਤੀ 8,000 ਲਿਖੀ ਹੈ।

ਸ਼੍ਰੀ ਅਨੰਦਪੁਰ ਸਾਹਿਬ ਵਿਖੇ 1867 ਈਸਵੀ ਦੇ ਮਾਰਚ ਮਹੀਨੇ ਮਨਾਇਆ ਗਿਆ ਹੋਲਾ ਮਹੱਲਾ ਨਾਮਧਾਰੀ ਇਤਿਹਾਸ ਵਿੱਚ ਇਸ ਲਈ ਵੀ ਯਾਦ ਰੱਖਣ ਯੋਗ ਹੈ ਕਿਉਂਜੋ ਇਸ ਸਮੇਂ ਹੀ ਇਕ ਜੋਸ਼ੀਲੇ ਨਾਮਧਾਰੀ ਸਿੰਘ ਨੇ ਇਕ ਅੰਗਰੇਜ਼ ਅਫਸਰ ਨੂੰ ਪੰਜਾਬ ਵਿੱਚੋਂ ਚਲੇ ਜਾਣ ਬਾਰੇ ਤਾੜਣਾ ਕੀਤੀ ਸੀ। "ਸਤਿਗੁਰੂ ਬਿਲਾਸ" ਵਿੱਚ ਲਿਖਿਆ ਹੈ,"ਮੀਹਾਂ ਸਿੰਘ ਲੂਲੋਂ ਵਾਲੇ ਮਸਤਾਨੇ ਨੇ ਫਰੰਗੀ ਦੇ ਕੋਲ ਜਾ ਕੇ ਕਹਿਆ ਕਿ ਆਪਣੀ ਸਫ ਲਪੇਟ ਲੈ, ਅਬ ਗੁਰੂ ਆਇ ਗਿਆ ਹੈ।ਸੱਚਾ ਗੁਰੂ ਆ ਪ੍ਰਗਟ ਹੋਇਆ ਹੈ।ਤੁਸੀਂ ਕਿੱਥੇ ਏਥੇ ਆ ਗਏ ਹੋ ਨੰਦਨੋਂ?.... ਧਰਤੀ ਕਾ ਮਾਲਕ ਧਰਤੀ ਪਰ ਆਇ ਗਿਆ ਹੈ। ਹੁਣ ਥੋੜੇ ਚਿਰ ਤੱਕ ਤੁਹਾਡੀ ਸਫਾ ਚੱਕੀ ਜਾਣੀ ਹੈ ਔਰ ਤੁਸੀਂ ਚਲੇ ਜਾਓ ਜਿੱਧਰੋਂ ਆਏ ਹੋ"।

ਇਸ ਮੌਕੇ ਸੋਢੀ ਫਤ੍ਹੇ ਸਿੰਘ ਪਿੰਡ ਬੁੱਟਰ ਅਤੇ ਸੋਢੀ ਪ੍ਰਤਾਪ ਸਿੰਘ ਰਸੌਲੀ ਵਾਲਾ ਆਪਣੇ ਪੁੱਤਰ ਦੇਵਾ ਸਿੰਘ ਸਮੇਤ ਕੂਕਾ ਸਜਿਆ।

ਸਤਿਗੁਰੂ ਰਾਮ ਸਿੰਘ ਸ਼੍ਰੀ ਅਨੰਦਪੁਰ ਸਾਹਿਬ ਆਉਣ ਲਈ ਖੁਮਾਣੋਂ ਤੋਂ ਕੀਰਤਪੁਰ ਦੇ ਰਸਤੇ ਆਏ ਸਨ, ਵਾਪਸੀ ਲਈ ਉਹ ਸ਼੍ਰੀ ਅਨੰਦਪੁਰ ਸਾਹਿਬ ਤੋਂ ਦਰਿਆ ਸਤਲੁਜ ਪਾਰ ਕਰਕੇ ਨੂਰਪੁਰ ਬੇਦੀ ਹੁੰਦੇ ਹੋਏ ਭੈਣੀ ਸਾਹਿਬ ਸਾਹਿਬ ਪੁੱਜੇ।

ਅਨੰਦਪੁਰ ਦਾ 1871 ਈਸਵੀ ਦਾ ਹੋਲਾ ਮਹੱਲਾ ਇਕ ਵਾਰੀ ਫਿਰ ਇਥੇ

ਕੂਕਿਆਂ ਦੀ ਸਰਗਰਮੀ ਕਾਰਨ ਸਰਕਾਰੀ ਰਿਪੋਰਟਾਂ ਦਾ ਵਿਸ਼ਾ ਬਣਿਆ। ਭਾਵੇਂ ਇਸ ਸਾਲ ਦੇ ਜੋੜ ਮੇਲੇ ਸਮੇਂ ਸਤਿਗੁਰੂ ਰਾਮ ਸਿੰਘ ਇਥੇ ਹਾਜ਼ਰ ਨਹੀਂ ਹੋਏ ਪਰ ਸਰਕਾਰੀ ਅਨੁਮਾਨ ਅਨੁਸਾਰ ਲੱਗਪਗ 15 ਹਜ਼ਾਰ ਕੂਕੇ ਇਥੇ ਇਕੱਤਰ ਹੋਏ। ਉਹਨਾਂ ਨੇ ਹੋਲੇ ਮਹੱਲੇ ਦੌਰਾਨ ਫੌਜੀਆਂ ਵਾਂਗ ਮਾਰਚ ਕੀਤਾ ਉਹਨਾਂ ਦੀ ਅਗਵਾਈ ਘੋੜਿਆਂ ਉੱਤੇ ਸਵਾਰ ਕੂਕਾ ਸੂਬੇ ਕਰ ਰਹੇ ਸਨ। ਇਕ ਕੂਕਾ ਇਕ ਅੰਗਰੇਜ਼ ਅਫਸਰ ਦੇ ਤੰਬੂ ਦੇ ਵਿਚ ਜਾ ਵੜਿਆ ਅਤੇ ਉਸ ਨੇ ਅੰਗਰੇਜ਼ ਅਫਸਰ ਦੀ ਖਾਲੀ ਪਈ ਕੁਰਸੀ ਉੱਤੇ ਬੈਠ ਕੇ ਇਉਂ ਐਲਾਨ ਕੀਤਾ, " ਇਹ ਕੁਰਸੀ ਸਾਡੀ ਅਤੇ ਰਾਜ ਵੀ ਸਾਡਾ" ਜੋੜ ਮੇਲੇ ਵਿੱਚ ਮਿਸ਼ਨਰੀ ਵੀ ਪੁੱਜੇ ਹੋਏ ਸਨ ਅਤੇ ਤੰਬੂਆਂ ਵਿੱਚ ਠਹਿਰੇ ਹੋਏ ਸਨ, ਇਕ ਕੂਕੇ ਨੇ ਇਕ ਮਿਸ਼ਨਰੀ ਦੇ ਤਬੂੰ ਸਾਹਮਣੇ ਜਾ ਕੇ ਉਚੀ ਅਵਾਜ਼ ਵਿੱਚ ਇਹ ਐਲਾਨ ਕੀਤਾ ਕਿ ਅੰਗਰੇਜ਼ੀ ਰਾਜ ਦਾ ਅੰਤ ਨੇੜੇ ਆ ਰਿਹਾ ਹੈ।

ਉਂਝ ਹੋਲੇ ਮਹੱਲੇ ਦਾ ਸਮੁੱਚਾ ਜੋੜ ਮੇਲਾ ਬਿਨਾਂ ਕਿਸੇ ਅਣਸੁਖਾਵੀਂ ਘਟਨਾ ਦੇ ਅਮਨ ਚੈਨ ਨਾਲ ਸੰਪੂਰਨ ਹੋਇਆ।

ਅਨੰਦਪੁਰ ਦਾ ਹੋਲਾ ਮਹੱਲਾ 1872 ਈਸਵੀ ਦੌਰਾਨ ਇਕ ਵਾਰ ਫਿਰ ਅੰਗਰੇਜ਼ ਸਰਕਾਰ ਦੀ ਉਚੇਚੀ ਨਿਗਰਾਨੀ ਦਾ ਕੇਂਦਰ ਬਣਿਆ। ਕਾਰਨ ਇਹ ਸੀ ਕਿ ਭਾਵੇਂ ਅੰਗਰੇਜ਼ ਸਰਕਾਰ ਸਤਿਗੁਰੂ ਰਾਮ ਸਿੰਘ ਅਤੇ ਮੁੱਖੀ ਕੂਕਿਆਂ ਨੂੰ ਜਨਵਰੀ 1872 ਦੌਰਾਨ ਬੰਦੀ ਬਣਾ ਚੁੱਕੀ ਸੀ ਪਰ ਇਹ ਅਫਵਾਹ ਆਮ ਸੀ ਕਿ ਕੂਕੇ ਛੇਤੀ ਹੀ ਸਰਕਾਰ ਵਿਰੁੱਧ ਖੁਲ੍ਹਾ ਵਿਦਰੋਹ ਕਰਨਗੇ। ਸਰਕਾਰ ਨੂੰ ਇਸ ਭਾਵੀ ਵਿਦਰੋਹ ਦੇ ਸਮੇਂ ਅਤੇ ਸਥਾਨ ਬਾਰੇ ਕੋਈ ਸੂਚਨਾ ਨਹੀਂ ਸੀ, ਇਸ ਲਈ ਉਹ ਅਗਲੇ ਦਿਨਾਂ ਵਿੱਚ ਹੋਣ ਵਾਲੇ ਸਿੱਖ ਜੋੜ-ਮੇਲਿਆਂ ਸਮੇਂ ਕਿਸੇ ਸੰਭਾਵੀ ਗੜਬੜ ਨੂੰ ਰੋਕਣ ਵਾਸਤੇ ਵਿਸ਼ੇਸ਼ ਬੰਦੋਬਸਤ ਕਰਨ ਲੱਗੀ ਹੋਈ ਸੀ। ਇਹਨਾਂ ਜੋੜ-ਮੇਲਿਆਂ ਵਿੱਚ ਅਨੰਦਪੁਰ ਦਾ ਹੋਲਾ ਮਹੱਲਾ ਵੀ ਸ਼ੁਮਾਰ ਸੀ। ਇਸ ਲਈ ਸਰਕਾਰ ਨੇ ਇਸ ਜੋੜ ਮੇਲੇ ਸਮੇਂ ਆਮ ਨਾਲੋਂ ਵਧੇਰੇ ਪੁਲਸ ਕਰਮਚਾਰੀ ਡਿਊਟੀ ਉੱਤੇ ਤਾਇਨਾਤ ਕੀਤੇ। ਅੰਬਾਲਾ ਛਾਉਣੀ ਤੋਂ ਘੋੜ ਸਵਾਰ ਸੈਨਿਕਾਂ ਦਾ ਇਕ ਦਲ ਅਨੰਦਪੁਰ ਤੋਂ ਨਜ਼ਦੀਕ ਰੋਪੜ ਲਿਆ ਕੇ ਠਹਿਰਾਇਆ ਗਿਆ ਤਾਂ ਜੋ ਹੰਗਾਮੀ ਅਵਸਥਾ ਵਿੱਚ ਇਹ ਦਸਤਾ ਤੁਰੰਤ ਕਾਰਵਾਈ ਕਰ ਸਕੇ। ਜਲੰਧਰ ਮੰਡਲ ਦਾ ਕਮਿਸ਼ਨਰ ਅਤੇ ਹੁਸ਼ਿਆਰਪੁਰ ਜ਼ਿਲੇ ਦਾ ਡਿਪਟੀ ਕਮਿਸ਼ਨਰ ਹੋਲੇ ਮਹੱਲੇ ਦੇ ਸਾਰੇ ਦਿਨ ਅਨੰਦਪੁਰ ਸਾਹਿਬ ਠਹਿਰ ਕੇ ਸਾਰੇ ਪ੍ਰਬੰਧਾਂ ਦਾ ਆਪ ਜਾਇਜ਼ਾ ਲੈਂਦੇ ਰਹੇ। ਸਰਕਾਰੀ ਅਧਿਕਾਰੀਆਂ ਦੀਆਂ ਕਿਆਸ ਅਰਾਈਆਂ ਦੇ ਉਲਟ ਅਨੰਦਪੁਰ ਦਾ ਹੋਲਾ ਮਹੱਲਾ ਬੜੇ ਅਮਨ ਚੈਨ ਨਾਲ ਸੰਪਨ ਹੋਇਆ।

ਇਹ ਤਿੰਨੇ ਜੋੜਮੇਲੇ ਨਾਮਧਾਰੀ ਇਤਿਹਾਸ ਵਿੱਚ ਵਿਸ਼ੇਸ ਸਥਾਨ ਰੱਖਦੇ ਹਨ।

# ਨਾਮਧਾਰੀ ਇਤਿਹਾਸ ਵਿੱਚ ਪਿੰਡ ਖੋਟੇ

ਵਰਤਮਾਨ ਜ਼ਿਲ੍ਹਾ ਮੋਗਾ ਦਾ ਪਿੰਡ ਖੋਟੇ ਨਾਮਧਾਰੀ ਇਤਿਹਾਸ ਵਿੱਚ ਨਿਵੇਕਲਾ ਸਥਾਨ ਰੱਖਦਾ ਹੈ ਕਿਉਂਜੁ ਇਥੇ ਵਾਪਰੀਆਂ ਘਟਨਾਵਾਂ ਨੇ ਨਾਮਧਾਰੀ ਸਮੂਹ ਦੀ ਸੋਚ ਨੂੰ ਇਕ ਵਿਸ਼ੇਸ਼ ਦਿਸ਼ਾ ਦੇਣ ਵਿੱਚ ਬੇਹੱਦ ਪ੍ਰਭਾਵਤ ਕੀਤਾ।

ਬਿਕ੍ਰਮੀ ਸੰਮਤ 1914 ਦੀ ਵਿਸਾਖੀ ਅਰਥਾਤ 11 ਅਪ੍ਰੈਲ 1857 ਈਸਵੀ ਦੇ ਦਿਨ ਤੋਂ ਨਾਮਧਾਰੀ ਮੁਖੀ ਸਤਿਗੁਰੂ ਰਾਮ ਸਿੰਘ ਦੇ ਜੀਵਨ ਦਾ ਇਕ ਨਵਾਂ ਪੜਾਅ ਸ਼ੁਰੂ ਹੋਇਆ। ਇਸ ਸਮੇਂ ਤੱਕ ਨਾਮ ਬਾਣੀ ਦੇ ਅਭਿਆਸੀ ਮਹਾਂਪੁਰਖ ਵੱਜੋਂ ਉਹਨਾਂ ਦੀ ਕੀਰਤੀ ਦੂਰ ਦੁਰਾਡੇ ਤੱਕ ਪਹੁੰਚ ਚੁੱਕੀ ਸੀ। ਉਹਨਾਂ ਦੇ ਪੁਰਾਣੇ ਸੰਗੀ ਸਾਥੀ ਅਤੇ ਨਾਮ ਲੈਣ ਦੇ ਅਭਿਲਾਖੀ ਭੈਣੀ ਸਾਹਿਬ ਪਿੰਡ ਸਥਿਤ ਪਹਿਲਾਂ ਵੀ ਉਹਨਾਂ ਦੇ ਡੇਰੇ ਆਉਂਦੇ ਜਾਂਦੇ ਰਹਿੰਦੇ ਸਨ। ਪਰ ਇਸ ਵਿਸਾਖੀ ਦੇ ਪਵਿੱਤਰ ਦਿਹਾੜੇ ਡੇਰੇ ਵਿੱਚ ਉਚੇਚੇ ਸਮਾਗਮ ਦਾ ਆਯੋਜਨ ਹੋਇਆ ਜਿਥੇ ਉਹਨਾਂ ਆਪਣੇ ਪੰਜ ਸ਼ਰਧਾਲੂਆਂ ਭਾਈ ਕਾਨ੍ਹ ਸਿੰਘ ਨਿਹੰਗ, ਲਾਭ ਸਿੰਘ ਰਾਗੀ, ਭਾਈ ਆਤਮਾ ਸਿੰਘ, ਭਾਈ ਨੈਣਾ ਸਿੰਘ ਅਤੇ ਭਾਈ ਸੁਧ ਸਿੰਘ ਨੂੰ ਅੰਮ੍ਰਿਤ ਛਕਾ ਕੇ ਸਿੱਖ ਧਰਮ ਦੀ ਰਹਿਤ ਬਹਿਤ ਅਨੁਸਾਰ ਚੱਲਣ ਦੀ ਪ੍ਰੇਰਣਾ ਦਿੱਤੀ। ਇਸ ਦਿਨ ਤੋਂ ਪਿਛੋਂ ਭੈਣੀ ਸਾਹਿਬ ਵਿਖੇ ਅੰਮ੍ਰਿਤ ਛਕਣ ਦੇ ਇੱਛੁਕ ਵਿਅਕਤੀਆਂ ਦਾ ਤਾਂਤਾ ਲੱਗਣਾ ਸ਼ੁਰੂ ਹੋ ਗਿਆ।

ਪਿੰਡ ਖੋਟੇ, ਜੋ ਉਹਨੀਂ ਦਿਨੀਂ ਥਾਣਾ ਬਾਘਾ ਪੁਰਾਣਾ, ਤਹਿਸੀਲ ਮੋਗਾ ਅਤੇ ਜ਼ਿਲਾ ਫੀਰੋਜਪੁਰ ਵਿੱਚ ਪੈਂਦਾ ਸੀ, ਨਾਲ ਸਤਿਗੁਰੂ ਰਾਮ ਸਿੰਘ ਦਾ ਸੰਪਰਕ ਇੱਥੋਂ ਦੇ ਵਸਨੀਕ ਸਮੁੰਦ ਸਿੰਘ ਪੁੱਤਰ ਵਸਾਵਾ ਸਿੰਘ (ਸ੍ਰੀ ਜਸਵਿੰਦਰ ਸਿੰਘ ਅਨੁਸਾਰ ਸਾਧਾ ਸਿੰਘ,"ਸਤਿਗੁਰੂ ਬਿਲਾਸ", ਪੰਨਾ 172 ਦਾ ਪਦ ਨੋਟ), ਜੋ ਘੋੜਿਆਂ ਦਾ ਵਪਾਰੀ ਸੀ, ਰਾਹੀਂ ਹੋਇਆ।ਅਪ੍ਰੈਲ 1861 ਈਸਵੀ ਦੌਰਾਨ ਸਤਿਗੁਰੂ ਰਾਮ ਸਿੰਘ ਸੰਗਤ ਸਮੇਤ ਭੈਣੀ ਸਾਹਿਬ ਸਾਹਿਬ ਤੋਂ ਅਰਧ-ਕੁੰਭੀ ਮੇਲੇ ਲਈ ਹਰਦੁਆਰ ਜਾਂਦੇ ਹੋਏ ਅੰਬਾਲੇ ਠਹਿਰੇ।ਜਿੱਥੇ ਨਾਮਧਾਰੀ ਸੰਗਤ ਨੇ ਪੜਾਅ ਕੀਤਾ ਉੱਥੇ ਨਾਲ ਹੀ ਮੇਲੇ ਉੱਤੇ ਘੋੜੇ ਵੇਚਣ ਜਾ ਰਿਹਾ ਸਮੁੰਦ ਸਿੰਘ ਠਹਿਰਿਆ ਹੋਇਆ ਸੀ।ਸਤਿਗੁਰੂ ਰਾਮ ਸਿੰਘ ਨੂੰ ਵੀ ਘੋੜੇ ਰੱਖਣ ਦਾ ਸ਼ੌਕ ਸੀ।ਇਸ ਸਾਂਝ ਨੇ ਦੋਵਾਂ ਵਿੱਚ ਨੇੜਤਾ ਪੈਦਾ ਕਰਨ ਦਾ ਕੰਮ ਕੀਤਾ।ਫਲਸਰੂਪ ਸਮੁੰਦ ਸਿੰਘ ਸਤਿਗੁਰੂ ਰਾਮ ਸਿੰਘ ਪਾਸੋਂ ਨਾਮ ਲੈ ਕੇ ਕੂਕਾ ਬਣ ਗਿਆ।

ਜਦੋਂ ਕੁਝ ਵਰ੍ਹਿਆਂ ਦੇ ਪਰਚਾਰ ਪਿੱਛੋਂ ਨਾਮ ਲੈਣ ਵਾਲੀਆਂ ਸੰਗਤਾਂ

ਦੀ ਗਿਣਤੀ ਦਿਨੋ ਦਿਨ ਵਧਣ ਲੱਗੀ ਤਾਂ ਦੁਰੇਡੇ ਇਲਾਕਿਆਂ ਵਿਚ ਵਸਦੇ ਸ਼ਰਧਾਲੂਆਂ ਦੀ ਸਹੂਲਤ ਲਈ ਭੈਣੀ ਸਾਹਿਬ ਤੋਂ ਬਾਹਰ ਵੀ ਪ੍ਰਚਾਰ ਕੇਂਦਰ ਖੋਲੇ ਗਏ। ਸਤਲੁਜ ਦਰਿਆ ਤੋਂ ਪੱਛਮ ਵੱਲ ਦੁਆਬੇ ਵਿੱਚ ਅਜਿਹਾ ਕੇਂਦਰ ਪਿੰਡ ਮੁਠੱਡਾ, ਜ਼ਿਲ੍ਹਾ ਜਲੰਧਰ, ਵਿਖੇ ਸੀ ਅਤੇ ਸਤਲੁਜ ਦੇ ਪੂਰਬ ਵਾਲੇ ਪਾਸੇ ਦੇ ਇਲਾਕੇ ਵਿੱਚ ਪਿੰਡ ਸਿਆਹੜ, ਜ਼ਿਲ੍ਹਾ ਲੁਧਿਆਣਾ ਵਿਖੇ। ਲੁਧਿਆਣੇ ਤੋਂ ਦੱਖਣ ਵੱਲ ਗਰੇਵਾਲਾਂ ਦੇ ਤਪੇ ਵਿੱਚ ਕੂਕਿਆਂ ਦੀ ਗਿਣਤੀ ਚੋਖੀ ਸੀ ਇਸ ਲਈ ਗਰੇਵਾਲਾਂ ਦੇ ਇਕ ਕੇਂਦਰੀ ਪਿੰਡ ਰਾਇਪੁਰ ਵਿਖੇ ਵੀ ਇਕ ਪਰਚਾਰ ਕੇਂਦਰ ਸਥਾਪਤ ਕੀਤਾ ਗਿਆ ਸੀ। ਸਮੁੰਦ ਸਿੰਘ ਦੀ ਨਿਸ਼ਠਾ ਅਤੇ ਲਗਨ ਨੂੰ ਵੇਖਦਿਆਂ ਉਸਨੂੰ ਸੂਬਾ ਥਾਪਣ ਉਪਰੰਤ ਮਾਲਵੇ ਦੇ ਜੰਗਲ ਆਖੇ ਜਾਂਦੇ ਇਲਾਕੇ ਲਈ ਪ੍ਰਚਾਰ ਦਾ ਕੰਮ ਪਿੰਡ ਖੋਟੇ ਵਿੱਚ ਸਥਾਪਤ ਕੇਂਦਰ ਤੋਂ ਉਸਦੀ ਅਗਵਾਈ ਦੁਆਰਾ ਕੀਤਾ ਜਾ ਰਿਹਾ ਸੀ। ਪੰਜਾਬ ਪੁਲਸ ਦੁਆਰਾ ੧੮੮੦ ਈਸਵੀ ਦੌਰਾਨ ਮਹੱਤਵਪੂਰਨ ਕੂਕਿਆਂ ਦੇ ਤਿਆਰ ਕੀਤੇ ਗਏ ਜੀਵਨ ਵੇਰਵਿਆਂ ਵਿੱਚ ਸਮੁੰਦ ਸਿੰਘ ਦਾ ਨਖ-ਸ਼ਿਖ ਇਉਂ ਅੰਕਿਤ ਕੀਤਾ ਗਿਆ ਹੈ, "ਪੂਰਾ ਖੁਲ੍ਹਾ ਚਿਹਰਾ, ਉੱਚਾ ਮੱਥਾ, ਲੰਮੀ ਚਿੱਟੀ ਦਾਹੜੀ, ਕੱਦ ਲੱਗਪਗ 5 ਫੁਟ 7 ਇੰਚ, ਸਰੀਰ ਪਤਲਾ, ਉਮਰ ਲਗਪਗ ਪੰਜਾਹ ਸਾਲ, ਹਿੰਦੀ ਲਿਖ ਪੜ੍ਹ ਸਕਦਾ ਹੈ। ਇਹ ਵਿਅਕਤੀ ਚੰਗਾ ਰੱਜਿਆ ਪੁੱਜਿਆ ਜਿਮੀਂਦਾਰ ਹੈ। ਉਹ ਫਿਰਕੇ ਦਾ ਸਹਾਇਕ ਹੈ ਅਤੇ ਨਾਮਧਾਰੀਆਂ ਨੂੰ ਮਿਲਕੇ ਪ੍ਰਸੰਨ ਹੁੰਦਾ ਹੈ। ਉਹ ਇੱਕ ਇੱਜ਼ਤਦਾਰ ਵਿਅਕਤੀ ਹੈ"।

ਉਹਨੀਂ ਦਿਨੀਂ ਸਿੱਖਾਂ ਵਿੱਚ ਮੁੱਲ ਦਾ ਵਿਆਹ, ਵੱਟੇ ਸੱਟੇ ਦਾ ਵਿਆਹ ਆਦਿ ਕੁਰੀਤੀ ਆਮ ਸੀ। ਇਸ ਦੇ ਨਾਲ ਨਾਲ ਵਿਆਹ ਸ਼ਾਦੀ ਮੌਕੇ ਬੇਲੋੜਾ ਖਰਚਾ ਅਤੇ ਵਿਖਾਵਾ ਵੀ ਕੀਤਾ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਵੱਲੋਂ ਸਮਾਜਕ ਸੁਧਾਰ ਹਿੱਤ ਕੀਤੇ ਜਾਂਦੇ ਕਾਰਜਾਂ ਵਿੱਚ ਵਿਆਹ ਦੀ ਰਸਮ ਨੂੰ ਫਜ਼ੂਲ ਖਰਚੀ ਅਤੇ ਦਿਖਾਵੇ ਦਾ ਸਾਧਨ ਬਣਾਉਣ ਦੀ ਥਾਂ ਇਸਨੂੰ ਸਰਲ ਰੂਪ ਦੇਣਾ ਵੀ ਸ਼ਾਮਲ ਸਨ। ਉਹ ਬੇਲੋੜਾ ਖਰਚ ਕੀਤੇ ਬਿਨਾਂ ਆਨੰਦ ਕਾਰਜ ਵਿਧੀ ਦੁਆਰਾ ਵਿਆਹ ਸੰਪਨ ਕਰਨ ਦਾ ਉਪਦੇਸ਼ ਦਿੰਦੇ ਸਨ। ਉਹਨਾਂ ਵਲੋਂ ਬੰਦੀ ਜੀਵਨ ਸਮੇਂ ਭੇਜੇ ਹੁਕਮਨਾਮਿਆਂ ਵਿਚ ਸਾਫ ਲਿਖਿਆ ਹੈ:

(ੳ) ਹੋਰ ਲਟਕੀ.....ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦਮ ਲੈਣੇ। ਜੇਹੜਾ ਲਟਕੀ ...ਬੇਚੇ, ਵਟਾ ਕਰੇ ਉਸਦੇ ਹੱਥ ਦਾ, ਘਰ ਦਾ ਅੰਨ ਪਾਣੀ ਨਹੀਂ ਵਰਤਨਾ। (ਹੁਕਮਨਾਮਾ - 20)

(ਅ) ਕੋਈ ਕੁੜੀ ..ਨਾ ਬੇਚੇ, ਨਾ ਬਟਾ ਕਰੇ। ਜੇ ਏਹੁ ਬਾਤ ਨਾ

ਕਰੇ ਓਸਨੂੰ ਸੰਗਤ ਮੈ ਨਾ ਬੜਨ ਦੇਣਾ।

ਵਿਆਹ ਪ੍ਰਣਾਲੀ ਦੇ ਇਹਨਾਂ ਦੋਸ਼ਾਂ ਤੋਂ ਮੁਕਤੀ ਲਈ ਉਹਨਾਂ ਆਪਣੇ ਸਿੱਖਾਂ ਨੂੰ ਵਿਆਹ ਦੀ ਅਨੰਦ ਕਾਰਜ ਵਿਧੀ ਨੂੰ ਅਪਨਾਉਣ ਦੀ ਪ੍ਰੇਰਨਾ ਦਿਤੀ।ਉਹਨਾਂ ਦੇ ਇਕ ਅਨੁਆਈ ਜੋਗਾ ਸਿੰਘ; ਪਿੰਡ ਧੂੜਕੋਟ, ਨੇ ਬੇਨਤੀ ਕੀਤੀ ਕਿ ਇਸ ਸੁਧਾਰਕ ਕਾਰਜ ਦਾ ਅਰੰਭ ਉਸਦੀ ਲੜਕੀ ਦੀ ਸ਼ਾਦੀ ਤੋਂ ਕੀਤਾ ਜਾਵੇ।ਸਤਿਗੁਰੂ ਜੀ 1863 ਦੇ ਚੜ੍ਹਦੇ ਦਿਨੀਂ ਇਸ ਕਾਰਜ ਲਈ ਜੋਗਾ ਸਿੰਘ ਦੇ ਪਿੰਡ ਪੁੱਜੇ।ਪਿੰਡ ਦੇ ਬ੍ਰਾਹਮਣਾਂ ਨੇ ਇਸ ਵਿਆਹ ਦਾ ਵਿਰੋਧ ਕੀਤਾ।ਪਿੰਡ ਵਿੱਚ ਕੇਵਲ ਜੋਗਾ ਸਿੰਘ ਦਾ ਪਰਿਵਾਰ ਹੀ ਨਾਮਧਾਰੀ ਸੰਗਤ ਵਿੱਚ ਸ਼ਾਮਲ ਸੀ ਇਸ ਲਈ ਸਤਿਗੁਰੂ ਜੀ ਨੇ ਮੌਕੇ ਦੀ ਨਜ਼ਾਕਤ ਨੂੰ ਸਮਝਦਿਆਂ ਵਿਆਹ ਦੀ ਕਾਰਵਾਈ ਅੱਗੇ ਪਾ ਦਿੱਤੀ।ਮੌਕੇ ਉੱਤੇ ਹਾਜ਼ਰ ਸਮੁੰਦ ਸਿੰਘ ਨੇ ਬੇਨਤੀ ਕੀਤੀ ਕਿ ਉਸਦੇ ਪਿੰਡ ਵਿੱਚ ਨਾਮਧਾਰੀਆਂ ਦੀ ਗਿਣਤੀ ਚੋਖੀ ਹੈ ਅਤੇ ਉਹ ਬ੍ਰਾਹਮਣਾਂ ਨਾਲ ਸਿਝਣ ਦੀ ਸ਼ਕਤੀ ਰੱਖਦਾ ਹੈ।ਸੋ ਉਸ ਦੀ ਬੇਨਤੀ ਪ੍ਰਵਾਨ ਕਰਦਿਆਂ ਅਨੰਦ ਵਿਆਹ ਦਾ ਅਰੰਭ ਪਿੰਡ ਖੋਟੇ ਤੋਂ ਕਰਨ ਦਾ ਫੈਸਲਾ ਕੀਤਾ ਗਿਆ।

1863 ਈਸਵੀ ਦੀ ਵਿਸਾਖੀ ਅੰਮ੍ਰਿਤਸਰ ਮਨਾਉਣ ਉਪਰੰਤ ਸਤਿਗੁਰੂ ਰਾਮ ਸਿੰਘ ਆਪਣੇ ਜਥੇ ਸਮੇਤ ਜਲੰਧਰ, ਕਪੂਰਥਲਾ ਹੁੰਦੇ ਹੋਏ ਹਰੀ ਕੇ ਪੱਤਣ ਤੋਂ ਦਰਿਆ ਸਤਲੁਜ ਪਾਰ ਕਰਕੇ ਜੇਠ ਸੁਦੀ ਦਸ ਸੰਮਤ 1920 ਬਿਕ੍ਰਮੀ ਅਰਥਾਤ 2 ਜੂਨ 1863 ਈਸਵੀ ਨੂੰ ਪਿੰਡ ਖੋਟੇ ਪਹੁੰਚੇ। ਪਹਿਲਾਂ ਮਿਥੇ ਪ੍ਰੋਗਰਾਮ ਅਨੁਸਾਰ ਇਸ ਥਾਂ ਉਤੇ ਦੀਵਾਨ ਲਾ ਕੇ ਸਮੂਹਿਕ ਅਨੰਦ ਕਾਰਜ ਕੀਤੇ ਜਾਣੇ ਸਨ।ਜੋਗਾ ਸਿੰਘ ਆਪਣੀ ਲੜਕੀ ਸਮੇਤ ਪਹਿਲਾਂ ਹੀ ਪੁੱਜਿਆ ਹੋਇਆ ਸੀ।ਸਮੁੰਦ ਸਿੰਘ ਨੇ ਵੀ ਆਪਣੀ ਪੁਤਰੀ ਅਤੇ ਪੋਤਰੀ ਦਾ ਵਿਆਹ ਇਸ ਸਮੇਂ ਕਰਨ ਦਾ ਫੈਸਲਾ ਕਰ ਲਿਆ।ਪਿੰਡ ਦੇ ਬ੍ਰਾਹਮਣ ਪ੍ਰੋਹਿਤ ਅਤੇ ਹੋਰ ਲਾਗੀ ਇਸ ਵਿਆਹ-ਵਿਧੀ ਦੀ ਵਿਰੋਧਤਾ ਕਰ ਰਹੇ ਸਨ ਕਿਉਂਕਿ ਇਸ ਨਾਲ ਉਹਨਾਂ ਨੂੰ ਆਪਣੇ ਆਰਥਿਕ ਸਰੋਤ ਉਤੇ ਸੱਟ ਵੱਜਦੀ ਪ੍ਰਤੀਤ ਹੁੰਦੀ ਸੀ।ਇਸ ਲਈ ਉਹ ਅਜਿਹਾ ਨਾ ਕਰਨ ਲਈ ਕਈ ਦਿਨਾਂ ਤੋਂ ਸਮੁੰਦ ਸਿੰਘ ਉੱਤੇ ਦਬਾਅ ਪਾ ਰਹੇ ਸਨ ਪਰ ਉਸ ਵੱਲੋਂ ਆਪਣੇ ਫੈਸਲੇ ਉਤੇ ਡਟਿਆ ਰਹਿਣ ਕਾਰਨ ਉਹਨਾਂ ਨੇ ਧਮਕੀ ਦਿੱਤੀ ਕਿ ਜੇਕਰ ਵਿਆਹ ਪੁਰਾਣੀ ਰੀਤੀ ਨਾਲ ਨਾ ਕੀਤਾ ਗਿਆ ਤਾਂ ਉਹ ਆਤਮ ਦਾਹ ਕਰ ਲੈਣਗੇ ਜਿਸ ਦਾ ਪਾਪ ਸਤਿਗੁਰੂ ਰਾਮ ਸਿੰਘ ਅਤੇ ਸਮੁੰਦ ਸਿੰਘ ਸਮੇਤ ਦੂਜੇ ਜਜਮਾਨਾਂ ਸਿਰ ਚੜ੍ਹੇਗਾ।ਕਿਸੇ ਨੇ ਵੀ ਇਹਨਾਂ ਲਾਗੀਆਂ ਦੀ ਧਮਕੀ ਦੀ ਪ੍ਰਵਾਹ ਨਾ ਕੀਤੀ

ਅਤੇ 3 ਜੂਨ ਦੇ ਦਿਨ ਦੀਵਾਨ ਸਜਾ ਕੇ ਨਵੀਂ ਵਿਧੀ ਨਾਲ ਅਨੰਦ ਕਾਰਜ ਕੀਤੇ ਗਏ। ਇਸ ਮੌਕੇ ਕੁੱਲ ਛੇ ਜੋੜੀਆਂ ਦੇ ਅਨੰਦ ਕਾਰਜ ਸੰਪਨ ਹੋਏ।ਇਕ ਵਿਆਹ ਜ਼ਾਤ ਪਾਤ ਦੇ ਬੰਧਨਾਂ ਤੋਂ ਬਾਹਰ ਜਾ ਕੇ ਕੀਤਾ ਗਿਆ ਇਸ ਵਿੱਚ ਇਕ ਤਰਖਾਣ ਕੁਲ ਦੀ ਲੜਕੀ ਅਰੋੜਾ ਪਰਿਵਾਰ ਦੇ ਲੜਕੇ ਨਾਲ ਵਿਆਹੀ ਗਈ।ਇਸ ਮੌਕੇ ਵੱਡੀ ਗਿਣਤੀ ਵਿੱਚ ਨਾਮਧਾਰੀ ਸਿੰਘਾਂ ਅਤੇ ਹੋਰ ਲੋਕਾਂ ਨੇ ਦੀਵਾਨ ਵਿੱਚ ਹਾਜ਼ਰੀ ਭਰੀ। ਸਮੂਹਿਕ ਅਨੰਦ ਕਾਰਜ ਦੀ ਰਸਮ ਨੂੰ ਰੋਕਣ ਵਿੱਚ ਅਸਮਰੱਥ ਰਹਿਣ ਕਾਰਨ ਸ਼ਰਮਿੰਦੇ ਹੋਏ ਬ੍ਰਾਹਮਣਾਂ ਅਤੇ ਹੋਰਨਾਂ ਲਾਗੀਆਂ ਨੇ ਪਿੰਡ ਦੇ ਚੌਂਕੀਦਾਰ ਨੂੰ ਕੂਕਿਆਂ ਦੀਆਂ ਕਾਰਵਾਈਆਂ ਦੀ ਰੀਪੋਰਟ ਪੁਲਸ ਪਾਸ ਕਰਨ ਲਈ ਉਕਸਾਇਆ।ਏਧਰ ਦੀਵਾਨ ਚੱਲ ਰਿਹਾ ਸੀ ਅਤੇ ਉਧਰ ਪਿੰਡ ਦਾ ਚੌਕੀਦਾਰ ਬਾਘਾ ਪੁਰਾਣਾ ਥਾਣੇ ਵਿੱਚ ਰੀਪੋਰਟ ਲਿਖਵਾ ਰਿਹਾ ਸੀ ਕਿ "ਗੁਰੂ ਰਾਮ ਸਿੰਘ ਅਤੇ ਉਸ ਦੇ ਚਾਰ ਪੰਜ ਸੌ ਅਨੁਆਈ ਪਿਛਲੇ ਦੋ ਤਿੰਨ ਦਿਨ ਤੋਂ ਪਿੰਡ ਖੋਟੇ ਵਿੱਚ ਇਕੱਠੇ ਹੋਏ ਹੋਏ ਹਨ।ਉਹਨਾਂ ਦੀ ਚਾਲ ਢਾਲ ਨਿਰਾਲੀ ਹੈ। ਉਹ ਬਾਗੀਆਂ ਵਰਗੀਆਂ ਗੱਲਾਂ ਕਰਦੇ ਹੋਏ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਦੇਸ਼ ਉਹਨਾਂ ਦਾ ਹੋ ਜਾਵੇਗਾ। ਉਹਨਾਂ ਦੇ ਪਿੱਛੇ ਸਵਾ ਲੱਖ ਆਦਮੀ ਹੋਣਗੇ।ਕਿਸਾਨਾਂ ਪਾਸੋਂ ਲਗਾਨ ਵੱਜੋਂ ਉਪਜ ਦਾ ਪੰਜਵਾਂ ਹਿੱਸਾ ਲਿਆ ਜਾਇਆ ਕਰੇਗਾ।" ਥਾਣੇਦਾਰ ਨੇ ਤੁਰੰਤ ਇਕ ਸਿਪਾਹੀ ਪਿੰਡ ਖੋਟੇ ਨੂੰ ਰਵਾਨਾ ਕੀਤਾ।ਪਿੰਡ ਵਿੱਚ ਚੱਲ ਰਿਹਾ ਦੀਵਾਨ ਸਿਪਾਹੀ ਦੇ ਖੋਟੇ ਪਿੰਡ ਪਹੁੰਚਣ ਤੋਂ ਛੇਤੀ ਹੀ ਪਿੱਛੋਂ ਖਤਮ ਹੋ ਗਿਆ।ਉਸਨੇ ਵਾਪਸ ਆ ਕੇ ਚੌਂਕੀਦਾਰ ਦੀ ਰੀਪੋਰਟ ਦੀ ਪੁਸ਼ਟੀ ਕੀਤੀ ਅਤੇ ਦੱਸਿਆ ਕਿ ਕੂਕਿਆਂ ਦੇ ਟੋਲੇ ਵਿੱਚ ਕੁਝ ਔਰਤਾਂ ਵੀ ਸ਼ਾਮਲ ਹਨ ਜੋ ਸਾਰੀਆਂ ਸਰਗਰਮੀਆਂ ਵਿੱਚ ਭਾਗ ਲੈ ਰਹੀਆਂ ਹਨ। ਥਾਣੇਦਾਰ ਨੇ ਇਹ ਸਾਰੀ ਰੀਪੋਰਟ ਸੁਪਰਡੰਟ ਪੁਲਸ ਫੀਰੋਜ਼ਪੁਰ ਦੇ ਧਿਆਨ ਵਿੱਚ ਲਿਆਂਦੀ ਜਿਸ ਦੇ ਆਦੇਸ਼ਾਂ ਉਤੇ ਹੋਰ ਪੜਤਾਲ ਕਰਨ ਲਈ ਇਕ ਸਹਾਇਕ ਸੁਪਰਡੰਟ ਪੁਲਸ 6 ਜੂਨ ਨੂੰ ਪਿੰਡ ਖੋਟੇ ਵਿੱਚ ਪਹੁੰਚਿਆ। ਉਸ ਨੇ ਪਿੰਡ ਖੋਟੇ ਅਤੇ ਗਵਾਂਢੀ ਪਿੰਡਾਂ ਦੇ ਨੰਬਰਦਾਰਾਂ ਦੇ ਬਿਆਨ ਕਲਮਬੰਦ ਕੀਤੇ ਅਤੇ ਇਸ ਦੀ ਰੀਪੋਰਟ ਉਚ ਅਧਿਕਾਰੀਆਂ ਨੂੰ ਪੇਸ਼ ਕੀਤੀ। ਫੀਰੋਜ਼ਪੁਰ ਜ਼ਿਲ੍ਹੇ ਦੇ ਪੁਲਸ ਸੁਪਰਡੰਟ ਮਿਸਟਰ ਹੈਮਲਟਨ ਨੇ ਇਹ ਸਾਰੀ ਰੀਪੋਰਟ 7 ਜੂਨ 1863 ਨੂੰ ਇਕ ਪੱਤਰ ਲਿਖ ਕੇ ਪੰਜਾਬ ਸਰਕਾਰ ਦੇ ਧਿਆਨ ਵਿੱਚ ਲਿਆਂਦੀ। ਲੈਫਟੀਨੈਂਟ ਗਵਰਨਰ ਪੰਜਾਬ ਨੇ ਫੀਰੋਜ਼ਪੁਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਮਿਸਟਰ ਥਾਮਸ ਕੁੱਕ ਨੂੰ ਹਦਾਇਤ ਕੀਤੀ ਕਿ ਉਹ ਖੁਦ ਮੌਕੇ ਉਤੇ ਜਾ ਕੇ ਸਥਿਤੀ ਦਾ

ਜ਼ਾਇਜ਼ਾ ਲਵੇ ਅਤੇ ਢੁੱਕਵੀਂ ਕਾਰਵਾਈ ਕਰੇ। ਉਸਨੂੰ ਇਹ ਵੀ ਹਦਾਇਤ ਕੀਤੀ ਗਈ ਕਿ ਜੇਕਰ ਉਹ ਲੋੜ ਸਮਝੇ ਤਾਂ ਸਤਿਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰ ਲਵੇ। ਪੰਜਾਬ ਸਰਕਾਰ ਦੀਆਂ ਹਦਾਇਤਾਂ ਦੀ ਲੋਅ ਵਿੱਚ ਕਾਰਵਾਈ ਕਰਦਿਆਂ ਡਿਪਟੀ ਕਮਿਸ਼ਨਰ ਫੀਰੋਜ਼ਪਰ ਨੇ ਹੁਕਮ ਜਾਰੀ ਕੀਤਾ ਕਿ ਨਾਮਧਾਰੀ ਸਿੰਘ ਫੀਰੋਜ਼ਪੁਰ ਜ਼ਿਲ੍ਹੇ ਦੀ ਭੂਗੋਲਿਕ ਹੱਦ ਅੰਦਰ ਕੋਈ ਦੀਵਾਨ ਨਹੀਂ ਲਗਾ ਸਕਦੇ ਅਤੇ ਉਹ ਸੱਭ ਆਪਣੇ ਟਿਕਾਣੇ ਭੈਣੀ ਸਾਹਿਬ ਪਹੁੰਚਾ ਦਿੱਤੇ ਜਾਣ। ਫਲਸਰੂਪ ਸਤਿਗੁਰੂ ਰਾਮ ਸਿੰਘ, ਜੋ ਅਜੇ ਪਿੰਡ ਖੋਟੇ ਹੀ ਟਿਕੇ ਹੋਏ ਸਨ, ਨੂੰ 9 ਜੂਨ ਦੇ ਦਿਨ ਥਾਣਾ ਬਾਘਾ ਪੁਰਾਣਾ ਲਿਆਂਦਾ ਗਿਆ ਅਤੇ ਫਿਰ ਅਗਲੇ ਦਿਨ ਪੁਲਸ ਨਿਗਰਾਨੀ ਹੇਠ ਭੈਣੀ ਸਾਹਿਬ ਲਈ ਰਵਾਨਾ ਕੀਤਾ ਗਿਆ। ਪੜਾਅ ਦਰ ਪੜਾਅ ਕਰਦੇ ਸਤਿਗੁਰੂ ਰਾਮ ਸਿਘ ਸੰਗਤਾਂ ਸਮੇਤ 14 ਜੂਨ ਨੂੰ ਭੈਣੀ ਸਾਹਿਬ ਪਹੁੰਚੇ। ਇਸ ਤੋਂ ਤੁਰੰਤ ਪਿੱਛੋਂ ਹੀ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਉਪਰ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਪਾਬੰਧੀ ਲਾਗੂ ਕਰ ਦਿੱਤੀ।

ਚਾਰ ਸਾਲ ਪਿੱਛੋਂ ਜਦੋਂ ਇਸ ਪਾਬੰਦੀ ਵਿੱਚ ਕੁਝ ਢਿੱਲ ਦਿੱਤੀ ਗਈ ਤਾਂ ਇਕ ਵਾਰ ਫਿਰ ਸਤਿਗੁਰੂ ਰਾਮ ਸਿੰਘ ਜੀ ਦਾ ਪਿੰਡ ਖੋਟੇ ਜਾਣ ਦਾ ਸਬੱਬ ਬਣਿਆ। ਖੋਟੇ ਪਿੰਡ ਵਿੱਚ ਪਿਛਲੀ ਵਾਰ ਦੀ ਠਹਿਰ ਉਪਰੰਤ ਕੂਕਾ ਲਹਿਰ ਦੇ ਸਰਕਾਰੀ ਕਰੋਪੀ ਦਾ ਸ਼ਿਕਾਰ ਹੋਣ ਵਾਂਗ ਇਸ ਵਾਰ ਵੀ ਇਸ ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਦਾ ਪੜਾਅ ਕੂਕਾ ਲਹਿਰ ਨੂੰ ਨਵੀਂ ਦਿਸ਼ਾ ਦੇਣ ਦਾ ਕਾਰਨ ਬਣਿਆ।

ਇਸ ਸਾਲ ਦੀ ਵੈਸਾਖੀ ਸਮੇਂ ਸਤਿਗੁਰੂ ਜੀ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਗੁਰਧਾਮਾਂ ਦੇ ਦਰਸ਼ਨ ਕਰਨ ਦਾ ਮਨ ਬਣਾਇਆ। ਪੜਾਅ ਦਰ ਪੜਾਅ ਸਫਰ ਕਰਦੇ ਹੋਏ ਉਹ ਪਿੰਡ ਖੋਟੇ ਜਾ ਪਹੁੰਚੇ ਜਿੱਥੇ ਹੋਲੇ ਮਹੱਲੇ ਦਾ ਪੁਰਬ ਮਨਾਇਆ ਗਿਆ। ਆਮ ਵਾਂਗ ਬਹੁਤ ਸਾਰੀ ਸੰਗਤ ਉਹਨਾਂ ਦੇ ਨਾਲ ਸੀ। ਇਹਨਾਂ ਵਿੱਚ ਧਰਮ ਪਿਆਰ ਵਿੱਚ ਗੁੱਧੇ ਕੁੱਝ ਮਸਤਾਨੇ ਸਿੰਘ ਵੀ ਸਨ ਜਿਨ੍ਹਾਂ ਦੇ ਮਨ ਵਿੱਚ ਕੁੱਝ ਕਰ ਵਿਖਾਉਣ ਦੀ ਤਾਂਘ ਮਚਲ ਰਹੀ ਸੀ। ਸਫਰ ਕਰਦਿਆਂ ਇਹਨਾਂ ਮਸਤਾਨਿਆਂ ਅਤੇ ਦੂਜੇ ਸਿੰਘਾਂ ਦਰਮਿਆਨ ਕਿਸੇ ਗੱਲੋਂ ਨੋਕ ਝੋਕ ਵੀ ਹੋ ਚੁੱਕੀ ਸੀ। ਜਦੋਂ ਪਿੰਡ ਖੋਟੇ ਵਿੱਚ ਦੀਵਾਨ ਚੱਲ ਰਿਹਾ ਸੀ ਤਾਂ ਦੋਵਾਂ ਧਿਰਾਂ ਵਿਚਕਾਰ ਫਿਰ ਕਿਸੇ ਕਾਰਨ ਤਕਰਾਰ ਹੋ ਗਿਆ। ਝਗੜੇ ਦਾ ਨਿਪਟਾਰਾ ਕਰਦਿਆਂ ਸਤਿਗੁਰੂ ਰਾਮ ਸਿੰਘ ਨੇ ਕੁੱਝ ਅਜਿਹੇ ਸ਼ਬਦ ਕਹੇ ਜਿਨ੍ਹਾਂ ਦਾ ਅਰਥ ਸੁਣਨ ਵਾਲਿਆਂ ਨੇ ਇਹ ਸਮਝਿਆ ਜਿਵੇਂ ਉਹ

ਆਪਸ ਵਿੱਚ ਲੜ ਮਰਨ ਦੀ ਥਾਂ ਦੁਸ਼ਮਣ ਦੇ ਖਿਲਾਫ ਲੜ ਮਰਨ ਲਈ ਕਹਿ ਰਹੇ ਹੋਣ। ਰਾਇਕੋਟ ਦੇ ਬੁੱਚੜਾਂ ਦੇ ਕਤਲ ਦੇ ਮੁਕੱਦਮੇ ਵਿੱਚ ਗਵਾਹਾਂ ਵੱਲੋਂ ਆਪਣੇ ਬਿਆਨਾਂ ਵਿੱਚ ਇਸ ਤਰ੍ਹਾਂ ਹਵਾਲੇ ਮਿਲਦੇ ਹਨ। "ਸਤਿਗੁਰੂ ਬਿਲਾਸ" ਵਿੱਚ ਇਸ ਘਟਨਾ ਦਾ ਬਿਆਨ ਇਹਨਾਂ ਸ਼ਬਦਾਂ ਵਿੱਚ ਕੀਤਾ ਗਿਆ ਹੈ:"ਦੀਵਾਨ ਕੇ ਬੀਚ ਲੈਹਣਾ ਸਿੰਘ (ਸਕਰੌਦੀ) ਮੁੜ ਮੁੜ ਕੇ ਜੈਕਾਰੇ ਗਜਾਵੇ। ਸਭੇ ਬੰਦ ਕਰ ਰਹੇ ਨਾ ਬੰਦ ਹੋਇਆ। ਗੁਰੂ ਜੀ ਪਾਸ ਅਰਜ ਕੀਤੀ ਲੈਹਣਾ ਸਿੰਘ ਸ਼ਬਦ ਕੀਰਤਨ ਨਹੀਂ ਸੁਣਨ ਦੇਂਦਾ। ਗੁਰੂ ਜੀ ਬਚਨ ਕੀਤਾ ਦੀਵਾਨ ਸੇ ਬਾਹਰ ਕਰ ਦਿਓ। ਗਿਆਨਾ ਸਿੰਘ ਤੇ ਹਰਨਾਮ ਸਿੰਘ ਏਹਨਾਂ ਦੋਹਾਂ ਨੇ ਮਾਰਿਆ ਲੱਤਾਂ ਮੁੱਕੀਆਂ ਨਾਲ। ਗੁਰੂ ਜੀ ਬਚਨ ਕੀਤਾ ਮੈਂ ਧੁਆਨੂੰ ਮਾਰਨ ਨੂੰ ਤਾਂ ਨਹੀਂ ਸੀ ਕਹਿਆ ਬਾਹਰ ਕਰਨ ਨੂੰ ਕਹਿਆ ਸੀ। ਜੇਕਰ ਤੁਸੀਂ ਏਤਨੇ ਸੂਰਮੇ ਹੋ ਤਾਂ ਬੁਚੜਾਂ ਨੂੰ ਮਾਰੋ। ਜੇਕਰ ਸ਼ਸਤਰ ਨਹੀਂ ਹੱਥ ਔਂਦੇ ਤਾਂ ਮੈਥੋਂ ਲਵੋ"।

ਸਤਿਗੁਰੂ ਰਾਮ ਸਿੰਘ ਦੇ ਫਰਮਾਏ ਇਹੋ ਸ਼ਬਦ ਸਨ ਜੋ ਅਗਲੀਆਂ ਘਟਨਾਵਾਂ ਨੂੰ ਜਨਮ ਦੇਣ ਦਾ ਕਾਰਨ ਬਣੇ। ਇਹ ਘਟਨਾਵਾਂ ਸਨ ਪਹਿਲਾਂ ਅੰਮ੍ਰਿਤਸਰ ਅਤੇ ਫਿਰ ਰਾਇਕੋਟ ਦੇ ਬੁੱਚੜਾਂ ਨੂੰ ਸੋਧਿਆ ਜਾਣਾ ਅਤੇ ਇਹਨਾਂ ਦਾ ਸਿਖਰ ਸੀ ਮਸਤਾਨੇ ਨਾਮਧਾਰੀਆਂ ਦੁਆਰਾ ਮਲੇਰਕੋਟਲੇ ਉੱਤੇ ਕੀਤਾ ਗਿਆ ਹਮਲਾ, ਜਿਸਨੂੰ ਆਧਾਰ ਬਣਾਕੇ ਅੰਗਰੇਜ਼ ਹਕੂਮਤ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਗ੍ਰਿਫਤਾਰ ਕਰਕੇ ਦੇਸ਼ ਤੋਂ ਬਾਹਰ ਲੈ ਗਈ ਅਤੇ ਨਾਮਧਾਰੀ ਸੰਪਰਦਾ ਦੇ ਰੂਪ ਵਿੱਚ ਉਤਪੰਨ ਹੋ ਰਹੇ ਸ਼ਕਤੀਸ਼ਾਲੀ ਵਿਦਰੋਹ ਨੂੰ ਠੱਲ ਪਾਉਣ ਵਿੱਚ ਸਫਲ ਹੋ ਗਈ।




ਜਲਾਵਤਨੀ ਕਲਕੱਤੇ ਤੋਂ ਰੰਗੂਨ, ਸਮੁੰਦਰੀ ਜਹਾਜ ਰਾਹੀਂ 11 ਮਾਰਚ, 1872 ਈ: ਸ਼ਾਮ 7.00 ਵਜੇ
Sri Satguru Ram Singh Ji at Kolkatta port on 11th March 1872. He was exiled to Yangoon- Myanmar

ਪੰਜਾਬ ਹੀ ਨਹੀਂ, ਸੱਗੋਂ ਹਿੰਦੁਸਤਾਨ ਦੇ ਸੁਤੰਤਰਤਾ ਸੰਗਰਾਮ ਵਿਚ ਕੂਕਾ ਲਹਿਰ ਦਾ ਆਪਣਾ ਨਿਵੇਕਲਾ ਅਤੇ ਵਿਲੱਖਣ ਸਥਾਨ ਹੈ। ਭਾਰਤ ਮਾਤਾ ਦੇ ਗਲੋਂ ਅੰਗਰੇਜ਼ੀ ਗੁਲਾਮੀ ਦੀਆਂ ਜ਼ੰਜੀਰਾਂ ਲਾਹੁਣ ਲਈ ਜੂਝਦਿਆਂ ਕੇਵਲ ਇਸ ਲਹਿਰ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਅਪਣੇ ਜੀਵਨ ਦਾ ਅੰਤਮ ਸਮਾਂ ਮਾਤ ਭੂਮੀ ਪੰਜਾਬ ਤੋਂ ਦੂਰ ਅੰਗਰੇਜ਼ ਹਾਕਮ ਦੀਆਂ ਕਾਲ ਕੋਠੜੀਆਂ ਵਿਚ ਨਹੀਂ ਗੁਜ਼ਾਰਿਆ, ਸਗੋਂ ਉਹਨਾਂ ਦੇ ਦਰਜਨ ਦੇ ਕਰੀਬ ਹੋਰ ਮੁੱਖੀ ਸ਼ਰਧਾਲੂਆਂ ਦੀ ਕਿਸਮਤ ਵੀ ਇਸ ਨਾਲੋਂ ਭਿੰਨ ਨਹੀਂ ਸੀ। ਕਿਸੇ ਦੇਸ਼ਭਗਤ ਸਮੂਹ ਦੇ ਸਿਰਲੱਥ ਜੋਧਿਆਂ ਨੂੰ ਇਕ ਹੀ ਦਿਨ ਏਡੀ ਵੱਡੀ ਗਿਣਤੀ ਵਿਚ ਸ਼ਹੀਦ ਕੀਤਾ ਗਿਆ ਹੋਵੇ, ਇਹ ਮਾਣ ਵੀ ਕੇਵਲ ਸਤਿਗੁਰੂ ਰਾਮ ਸਿੰਘ ਦੇ ਪੈਰੋਕਾਰਾਂ ਨੂੰ ਹੀ ਜਾਂਦਾ ਹੈ।


Forever Learning

ISBN 978-93-83437-41-2





www.unistarbooks.com ₹ 250/-